ਜੁਲਾਈ 1978

1/-



ਸੋਹਣੀ– ਆਸ਼ਕੀ ਸਿਖਾਈ ਇਕ ਇਕ ਛੱਲ ਨੂੰ
ਹੱਥ-ਦੋਸਤੀ ਦਾ ਕੱਪਰਾਂ ਨੂੰ ਠੱਲ੍ਹਦਾ ਰਿਹਾ।
—ਤੂਲੀ

# ਹੁਣ

ਮਾਸਕ **ਵਰਿਆਮ** ਜੁਲਾਈ 1978

ਜਿਲਦ ਨੰ: 3 ਅੰਕ ਨੰ: 9

ਪ੍ਰਕਾਸ਼ਨ ਮਿਤੀ 29—6—1978

ਮੁੱਖ ਸੰਪਾਦਕ : ਜਗਦੀਸ਼ ਸਿਘ

ਮੁੱਲ ਪ੍ਰਤੀ ਕਾਪੀ : 1 ਰੁਪਿਆ
ਸਾਲਾਨਾ ਚੰਦਾ ਦੇਸ : 12 ਰੁਪਏ
,, ,, ਵਿਦੇਸ਼ : 30 ਰੁਪਏ (ਸਮੁੰਦਰੀ ਡਾਕ ਰਾਹੀਂ)
,, ,, ਵਿਦੇਸ਼ : 100 ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ : 200 ਰੁਪਏ

## ਮੀਸ਼ਾ ਸਨਮਾਨ

ਸ. ਸ. ਮੀਸ਼ਾ ਦੇ ਸਨਮਾਨ ਵਿਚ ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ਇਕ ਉਚੇਚਾ ਸਨਮਾਨ ਸਮਾਰੋਹ 9 ਜੂਨ ਨੂੰ ਫੈਕਟਰੀ ਓਨਰਜ਼ ਹਾਲ ਵਿਚ ਕੀਤਾ ਗਿਆ। ਇਸ ਸਮੇਂ ਇਕ ਸਨਮਾਨ ਪਤ੍ਰਿਕਾ ਵੀ ਰੀਲੀਜ਼ ਕੀਤੀ ਗਈ। ਵਰਿਆਮ ਦੇ ਇਸ ਅੰਕ ਵਿਚ ਵੀ ਮੀਸ਼ਾ ਜੀ ਬਾਰੇ ਜਲੰਧਰ ਦੇ ਲੇਖਕਾਂ, ਪਾਠਕਾਂ, ਪਤ੍ਰਕਾਰਾਂ ਅਤੇ ਹੋਰ ਸਾਹਿਤ ਰਸੀਆਂ ਦੇ ਵਿਚਾਰ ਅਤੇ ਮੀਸ਼ਾ ਕਾਵਿ ਦੀ ਵੰਨਗੀ ਦਿਤੀ ਜਾ ਰਹੀ ਹੈ।

—ਸੰਪਾਦਕ

### ਵਰਿਆਮ ਸਕਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ 3/1-77-ਐਡੀਟਰਜ਼, ਮਿਤੀ 2-3-77 ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ –144001.
ਫੋਨ : 72504 ਪੀ. ਪੀ.

Office Address
Monthly WARIAM
(Punjabi)
Ladowali Road
Jullundur-144001
Phone : 72504 P.P.

ਸੋਵੀਅਤ ਯੂਨੀਅਨ ਦੇ ਇਲਾਕੇ ਦਾਗਿਸਤਾਨ ਦਾ ਕੌਮੀ ਕਵੀ ਰਸੂਲ ਹਮਜ਼ਾਤੋਵ ਆਪਣੀ ਬੋਲੀ 'ਅਵਾਰ' ਦਾ ਸੰਸਾਰ ਪ੍ਰਸਿੱਧ ਕਵੀ ਅਤੇ ਚਿੰਤਕ ਹੈ। ਉਸ ਦੀ ਪੁਸਤਕ ਮੇਰਾ ਦਾਗਿਸਤਾਨ ਨੂੰ ਹਰ ਵਾਰ ਪੜ੍ਹਨ ਤੇ ਕੁਝ ਨਵਾਂ ਮਿਲਦਾ ਹੈ। ਗੁਰਮੁਖੀ ਲਿਪੀ ਵਿਚ ਅਨੁਵਾਦਤ ਇਸ ਰੂਸੀ ਪੁਸਤਕ ਚੋਂ ਕੁਝ ਟੂਕਾਂ ਦਿਤੀਆਂ ਜਾ ਰਹੀਆਂ ਹਨ—

## ਯਥਾਰਥਵਾਦ ਤੇ ਰੋਮਾਂਸਵਾਦ

ਸਾਹਿਤਕ ਇਨਸਟੀਚਿਊਟ ਦੇ ਇਕ ਇਮਤਿਹਾਨ ਵਿਚ ਕਿਸੇ ਅਵਾਰ* ਨੂੰ ਯਥਾਰਥਵਾਦ ਤੇ ਰੋਮਾਂਸਵਾਦ ਵਿਚਕਾਰ ਫਰਕ ਦੱਸਣ ਲਈ ਕਿਹਾ ਗਿਆ। ਉਸ ਨੇ ਸ਼ਾਇਦ ਇਸ ਮਸਲੇ ਬਾਰੇ ਕੋਈ ਕਿਤਾਬਾਂ ਨਹੀਂ ਸਨ ਪੜ੍ਹੀਆਂ ਹੋਈਆਂ, ਪਰ ਜਵਾਬ ਦੀ ਤਾਂ ਆਸ ਕੀਤੀ ਜਾਂਦੀ ਸੀ ਕੁਝ ਸੋਚਣ ਤੋਂ ਪਿਛੋਂ, ਉਸ ਨੇ ਇਸ ਤਰ੍ਹਾਂ ਪ੍ਰੋਫੈਸਰ ਨੂੰ ਜਵਾਬ ਦਿਤਾ :

"ਜੇ ਅਸੀਂ ਬਾਜ਼ ਨੂੰ ਬਾਜ਼ ਕਹੀਏ, ਤਾਂ ਇਹ ਯਥਾਰਥਵਾਦ ਹੈ। ਪਰ ਜਦੋਂ ਅਸੀਂ ਕੁਕੜ ਨੂੰ ਬਾਜ਼ ਕਹਿੰਦੇ ਹਾਂ, ਤਾਂ ਇਹ ਰੋਮਾਂਸਵਾਦ ਹੈ।"

ਪ੍ਰੋਫੈਸਰ ਦਾ ਹਾਸਾ ਨਿਕਲ ਗਿਆ ਤੇ ਉਸ ਨੇ ਉਸ ਦੀ ਨਤੀਜਿਆਂ ਵਾਲੀ ਕਾਪੀ ਉਤੇ ਨੰਬਰ ਲਿਖ ਦਿਤੇ।

## ਸੰਗੀਤ

ਜਦੋਂ ਪਹਿਲਾਂ ਪਹਿਲਾਂ ਸਾਡੀਆਂ ਆਊਲਾਂ (ਪਿੰਡਾਂ) ਵਿਚ ਤਕਰੀਰਾਂ ਕਰਨ ਵਾਲੇ ਤੇ ਰੀਪੋਰਟਾਂ ਪੇਸ਼ ਕਰਨ ਵਾਲੇ ਆਉਂਦੇ ਹੁੰਦੇ ਸੀ ਤਾਂ ਕੇਲੇਬ ਆਊਲ ਦੀਆਂ ਔਰਤਾਂ ਉਹਨਾਂ ਵੱਲ ਪਿੱਠ ਕਰਕੇ ਬੈਠਦੀਆਂ ਹੁੰਦੀਆਂ ਸਨ, ਤਾਂ ਕਿ ਉਹ ਉਹਨਾਂ ਦਾ ਮੂੰਹ ਨਾ ਦੇਖ ਸਕਣ। ਪਰ ਜਦੋਂ ਉਹਨਾਂ ਦੇ ਪਿਛੋਂ ਕੋਈ ਗਾਇਕ ਆਉਂਦਾ ਤੇ ਗਾਣਾ ਸ਼ੁਰੂ ਕਰਦਾ, ਤਾਂ ਸੰਗੀਤ ਲਈ ਔਰਤਾਂ ਦਾ ਸਤਿਕਾਰ ਉਹਨਾਂ ਦੇ ਤੁਅਸਬਾਂ ਨਾਲੋਂ ਵਧੇਰੇ ਤਾਕਤਵਰ ਸਿੱਧ ਹੁੰਦਾ ਤੇ ਉਹ ਆਪਣੇ ਮੂੰਹ ਉਸ ਵੱਲ ਕਰ ਲੈਂਦੀਆਂ। ਇਸ ਨਾਲੋਂ ਵੀ ਵੱਡੀ ਗੱਲ ਇਹ, ਕਿ ਉਹਨਾਂ ਨੂੰ ਆਪਣੇ ਘੁੰਡ ਚੁਕ ਲੈਣ ਦੀ ਵੀ ਆਗਿਆ ਸੀ।

## ਸੋਨੇ ਦੇ ਹੱਥ

ਸੋਨਾ ਜਾਂ ਚਾਂਦੀ ਆਪਣੇ ਆਪ ਵਿਚ ਕੁਝ ਮੱਹਤਤਾ ਨਹੀਂ ਰਖਦੇ। ਮੱਹਤਤਾ ਇਸ ਗਲ ਦੀ ਹੁੰਦੀ ਹੈ ਕਿ ਕਾਰੀਗਰ ਦੇ ਹੱਥ ਸੋਨੇ ਦੇ ਹੋਣ।

## ਅਖਾਂ ਕੰਨ ਅਤੇ ਜ਼ਬਾਨ

ਇਹ ਪੁਛਿਆ ਜਾ ਸਕਦਾ ਹੈ ਕਿ ਆਦਮੀ ਨੂੰ ਉਸ ਦੀਆਂ ਅੱਖਾਂ, ਕੰਨ ਤੇ ਜ਼ਬਾਨ ਕਿਉਂ ਦਿਤੀ ਗਈ ਹੈ? ਕਿਉਂ ਆਦਮੀ ਦੀਆਂ ਦੋ ਅੱਖਾਂ ਦੋ ਕੰਨ ਪਰ ਸਿਰਫ ਇਕ ਜ਼ਬਾਨ ਹੈ।

ਕਾਰਨ ਜ਼ਰੂਰ ਇਹ ਹੋਵੇਗਾ ਕਿ ਇਸ ਤੋਂ ਪਹਿਲਾਂ ਕਿ ਜ਼ਬਾਨ ਤੋਂ ਨਿਕਲ ਕੇ ਇਕ ਵੀ ਲਫਜ਼ ਦੁਨੀਆ ਵਿਚ ਜਾਵੇ, ਦੋ ਅਖਾਂ ਨੂੰ ਜ਼ਰੂਰ ਕੁਝ ਦੇਖਣ ਦਾ ਅਤੇ ਦੋ ਕੰਨਾ ਨੂੰ ਕੁਝ ਸੁਨਣ ਦਾ ਕੰਮ ਕਰਨਾ ਚਾਹੀਦਾ ਹੈ।

## ਸ਼ਬਦ ਅਤੇ ਕਵੀ

ਜੇ ਦੁਨੀਆਂ ਵਿਚ ਕੋਈ ਸ਼ਬਦ ਨਾ ਹੁੰਦੇ, ਤਾਂ ਇਹ ਇਸ ਤਰ੍ਹਾਂ ਦੀ ਨਾ ਹੁੰਦੀ, ਜਿਸ ਤਰ੍ਹਾਂ ਦੀ ਹੈ। ਕਵੀ ਸੰਸਾਰ ਦੀ ਰਚਨਾ ਤੋਂ ਸੌ ਸਾਲ ਪਹਿਲਾਂ ਜਨਮਿਆ ਸੀ।

## ਬੋਲੀ ਅਤੇ ਕਵਿਤਾ

ਜਿਹੜਾ ਵੀ ਕੋਈ ਬਿਨਾਂ ਬੋਲੀ ਜਾਣਿਆਂ ਕਵਿਤਾ ਲਿਖਣ ਦੀ ਹਿੰਮਤ ਕਰਦਾ ਹੈ, ਉਹ ਉਸ ਪਾਗਲ ਵਾਂਗ ਹੈ ਜਿਹੜਾ ਹੱੜ ਆਏ ਦਰਿਆ ਵਿਚ ਛਾਲ ਕਦ ਮਾਰਦਾ ਹੈ ਪਰ ਤਰਨਾ ਨਹੀਂ ਜਾਣਦਾ।

## ਵਿਚਾਰਾਂ ਤੇ ਕਾਠੀ

ਬੰਦੇ ਦਾ ਆਪਣਾ ਚੁੱਲਾ-ਚੌਂਕਾ ਹੋਣਾ ਚਾਹੀਦਾ ਹੈ, ਜਿਥੇ ਉਹ ਅੱਗ ਬਾਲ ਸਕੇ। ਜਿਹੜਾ ਕੋਈ ਐਸੇ ਘੋੜੇ ਉਤੇ ਚੜ੍ਹ ਬੈਠਾ ਹੈ ਜੋ ਉਸਦਾ ਆਪਣਾ ਨਹੀਂ, ਉਹ ਜਲਦੀ ਜਾਂ ਸਮਾਂ ਪਾ ਕੇ ਇਸ ਤੋਂ ਉਤਰ ਜਾਇਗਾ ਤੇ ਮਾਲਕ ਨੂੰ ਵਾਪਸ ਕਰ ਦੇਵੇਗਾ। ਦੂਜਿਆਂ ਦੇ ਵਿਚਾਰਾਂ ਉਤੇ ਕਾਠੀ ਨਾ ਪਾਓ; ਆਪਣਿਆਂ ਨੂੰ ਕਾਬੂ ਵਿਚ ਲਿਆਓ।

## ਸਾਹਿਤ ਅਤੇ ਸਾਹਿਤਕਾਰ

ਮੈਂ ਤਾਂ ਸਾਹਿਤ ਦੀ ਪਾਂਡਰੂ** ਨਾਲ ਤੇ ਸਾਹਿਤਕਾਰ ਦੀ ਇਸ ਦੀਆਂ ਤਾਰਾਂ ਨਾਲ ਤੁਲਨਾ ਕਰਨ ਦੀ ਦਲੇਰੀ ਕਰਾਂਗਾ। ਹਰ ਤਾਰ ਦੀ ਆਪਣੀ ਆਵਾਜ਼, ਆਪਣੀ ਧੁਨੀ ਹੁੰਦੀ ਹੈ, ਪਰ ਕੁਲ ਮਿਲਾ ਕੇ ਉਹ ਖਾਸ ਇਕ ਸੁਰਤਾਂ ਪੈਦਾ ਕਰ ਦੇਂਦੀਆਂ ਹਨ।

* ਰੂਸ ਦੇ ਇਕ ਇਲਾਕੇ ਦੇ ਵਸਨੀਕਾ ਨਾਮ। ** ਤਾਰਾਂ ਨਾਲ ਵਜਾਉਣ ਵਾਲਾ ਸਾਜ਼।

# ਇਕ ਦਿਨ ਸਤਿਗੁਰਾਂ ਦਾ

—ਪ੍ਰੀਤਮ ਸਿੰਘ ਕਵੀ

"ਵਰਿਆਮ" ਸੰਪਾਦਕ ਦੇ ਆਗ੍ਰਹਿ ਤੇ 'ਵਰਿਆਮ' ਦੇ ਪਾਠਕਾਂ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੁਝੇਵੇਂ ਜਾਣਨ ਵਾਸਤੇ ਮੈਂ ਇਕ ਦਿਨ ਸਤਿਗੁਰੂ ਜੀ ਦੀ ਵਿਸ਼ੇਸ਼ ਕਰ ਸੰਗਤ ਕੀਤੀ। ਦਿੱਲੀ ਵਿਚ ਆਪ ਦੀ ਮਸਰੂਫੀਅਤ ਕਈ ਤਰਾਂ ਦੀ ਹੁੰਦੀ ਹੈ। ਮੈਂ ਭਾਵੇਂ ਹਰ ਸਮੇਂ ਆਪ ਨਾਲ ਨਹੀਂ ਰਹਿ ਸਕਿਆ ਪਰ ਜਿੰਨਾ ਸਮਾਂ ਬਿਤਾਇਆ, ਉਸਦਾ ਸੰਖੇਪ ਇਸ ਪਰਕਾਰ ਹੈ ।—ਲੇਖਕ ।

**13 ਨਵੰਬਰ 1977**

**ਐਤਵਾਰ—ਨਵੀਂ ਦਿੱਲੀ**

ਅੱਜ ਸਵੇਰੇ 5-30 ਵਜੇ, ਜਦੋਂ ਮੈਂ ਨਾਮਧਾਰੀ ਧਰਮਸਾਲਾ, ਰਮੇਸ਼ ਨਗਰ, ਵਿਖੇ ਪਹੁੰਚਿਆ ਤਾਂ ਅਗੇ ਦੇਵ-ਲੋਕ ਦਾ ਦ੍ਰਿਸ਼ ਨਜ਼ਰ ਪਿਆ। ਹਾਲ ਵਿਚ ਧੀਮਾ-ਧੀਮਾ ਚਾਨਣ ਸੀ। ਸਫੈਦ ਤੇ ਉਜਲੇ ਵਸਤਰਾਂ ਵਿਚ ਸੁਸਜਿਤ ਇਸਤਰੀਆਂ ਪੁਰਸ਼, ਇਕ ਤਜਵੀਜ਼ ਨਾਲ ਬੈਠੇ, ਛੋਟੇ ਛੋਟੇ ਬੱਚਿਆਂ ਦੀ ਮਧੁਰ ਆਵਾਜ਼ ਵਿਚ ਆਸਾ ਦੀ ਵਾਰ ਦਾ ਕੀਰਤਨ ਸੁਣ ਰਹੇ ਸਨ। ਸਤਿਗੁਰੂ ਜੀ ਕੀਰਤਨੀਆਂ ਦੇ ਸੋਹਾਂ, ਚੰਦੋਏਦਾਰ ਆਸਣ ਉਤੇ ਬੈਠੇ ਸ਼ੋਭਾ ਪਾ ਰਹੇ ਸਨ। ਆਪ ਬੱਚਿਆਂ ਨੂੰ ਇਸ਼ਾਰਾ ਕਰ-ਕਰ, ਸ਼ਬਦ ਅਤੇ ਰਾਗਾਂ ਦੀ ਅਗਵਾਈ ਦੇ ਰਹੇ ਸਨ। ਸ੍ਰੀ ਹਰਭਜਨ ਸਿੰਘ ਰਾਗੀ ਦਿੱਲੀ ਦੀ ਨਿਗਰਾਨੀ ਵਿਚ ਇਹ ਬਚੇ ਸੰਗੀਤ ਸਿੱਖਿਆ ਲੈ ਰਹੇ ਹਨ। ਆਸਾ ਦੀ ਵਾਰ ਵਿਚ ਜਿੰਨੇ ਵੀ ਸ਼ਬਦ ਪੜ੍ਹੇ ਜਾਂਦੇ ਹਨ ਉਹ ਵੱਖ ਵੱਖ ਰਾਗਾਂ ਅਤੇ ਤਾਰਾਂ ਉਤੇ ਆਧਾਰਤ ਹੁੰਦੇ ਹਨ। ਸਤਿਗੁਰੂ ਜੀ ਦਾ ਮਸਤਕ ਕੰਪਿਊਟਰ-ਗਤੀ ਨਾਲ ਕੰਮ ਕਰਦਾ ਹੈ। ਉਹ ਸ਼ਬਦ ਸੁਣਦਿਆਂ ਅਤੇ ਆਪ ਅਗਵਾਈ ਕਰਦਿਆਂ, ਹੋਰ ਨਾਲ ਬੈਠੇ ਸਿੱਖਾਂ ਨੂੰ ਵੀ, ਜ਼ਰੂਰਤ ਮੁਤਾਬਕ, ਕਾਗਜ਼ ਤੇ ਲਿਖਕੇ ਆਗਿਆ ਜਾਰੀ ਕਰਦੇ ਰਹਿੰਦੇ ਹਨ। ਚੰਡੀ ਦੀ ਵਾਰ ਦਾ ਪਾਠ ਜੋ ਸੂਰਜ ਦੀ ਟਿੱਕੀ ਚੜ੍ਹਿਆਂ ਸਮਾਪਤ ਹੁੰਦਾ ਹੈ। ਤਦ ਤਕ ਬਾਣੀ ਦੇ ਪਾਠ ਬਿਨਾ ਹੋਰ ਬੋਲ-ਚਾਲ ਨਹੀਂ ਹੁੰਦਾ, ਇਹ ਨੇਮ ਹੈ।

ਸੰਗੀਤ ਦਾ ਬਹੁਤ ਆਨੰਦ ਆਇਆ।

ਸਤਿਗੁਰੂ ਜੀ ਪਾਸ ਬੈਠਿਆਂ ਸੇਠ ਤ੍ਰਿਲੋਕ ਸਿੰਘ, ਸ੍ਰ. ਹਰਵਿੰਦਰ ਸਿੰਘ ਹੰਸਪਾਲ, ਸ੍ਰੀ ਗੁਲਜ਼ਾਰ ਸਿੰਘ, ਸ੍ਰੀ ਮਹਿੰਦਰ ਸਿੰਘ ਪੂਰਬਾ, ਮਾਸਟਰ ਨਿਹਾਲ ਸਿੰਘ, ਸ੍ਰ. ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਨੂੰ, ਅੱਖਾਂ ਮਿਲਾ ਮਿਲਾ ਨਮਸ-ਕਾਰ ਵਟਾਂਦਿਆਂ ਵਿਸ਼ੇਸ਼ ਮਾਣ ਦਿਤਾ।

ਵਾਰ ਦੀ ਸਮਾਪਤੀ ਦੇ ਨਜ਼ਦੀਕ ਮੈਂ ਸ: ਜਗਦੀਸ਼ ਸਿੰਘ ਵਲੋਂ ਲਿਆਂਦਾ ਵਰਿਆਮ ਭੇਟ ਕੀਤਾ।

ਸਤਿਗੁਰੂ ਜੀ ਨੇ ਸ੍ਰੀ ਗੁਰਦੇਵ ਸਿੰਘ ਸਰੋਦ ਵਾਦਕ ਨੂੰ ਲਿਖਤੀ ਇਸ਼ਾਰਾ ਕੀਤਾ ਕਿ ਉਹ ਰਾਜਨ-ਸਾਜਨ ਸ਼ਾਸਤਰੀ ਸੰਗੀਤ ਕਾਰਾਂ ਨੂੰ 11/10 ਪੂਸਾ ਰੋਡ ਕੋਠੀ ਵਿਖੇ ਲਿਆਏ ਸੰਗੀਤ ਸੁਨਾਣ ਲਈ। ਮੈਨੂੰ ਵੀ ਆਗਿਆ ਹੋਈ ਕਿ ਮੈਂ 7.30 ਵਜੇ ਕੋਠੀ ਪੁੱਜ ਜਾਵਾਂ।

ਕੋਠੀ ਪਹੁੰਚਣ ਤੇ ਪਤਾ ਲਗਾ ਕਿ ਰਾਜਨ-ਸਾਜਨ ਦਿਲੀਓਂ ਬਾਹਰ ਹਨ।

ਅਗੇ ਤਹਿ ਸ਼ੁਦਾ ਪਰੋਗਰਾਮ ਮੁਤਾਬਕ ਉਸਤਾਦ ਅਮਜਦ ਅਲੀ ਸਾਹਿਬ ਵਲ ਨੌ ਵਜੇ ਜਾਣਾ ਸੀ। ਏਥੇ ਨਿਕੇ ਬਚਿਆਂ

ਦੁਆਰਾ ਇਹ ਸ਼ਬਦ. (ਜੁ ਸ੍ਰੀ ਦਸਮ ਗਰੰਥ ਸਾਹਿਬ ਜੀ ਦਾ ਹੈ)।

ਕਰੁਣਾ ਨਿਧਾਨ, ਬੇਦ ਕਹਿਤ ਬਖਿਆਨ,
ਜਾਕੀ ਬੀਚ ਤੀਨ ਲੋਕ ਫੈਲ ਰਹੀ ਹੈ ਸੁ *ਬਾਸੁ ਰੀ।
ਦੇਵਨ ਕੀ ਕੰਨਿਆਂ ਤਾਕੀ ਧੁਨਿ ਸੁਨ ਸ੍ਰੌਨਨ** ਮੈ,
ਧਾਈ ਧਾਈ ਆਵੈਂ, ਤਜਕੈ ਸੁਰਗ ***ਬਾਸੁ ਰੀ।
ਹੁਇ ਕੇ ਪ੍ਰਸੰਨ, ਰੂਪ ਰਾਗ ਕੋ ਨਿਹਾਰ, ਕਹਿਓ :
ਰਚਿਓ ਹੈ, ਬਿਧਾਤਾ ਇਹ ਰਾਗਨ ਕੋ †ਬਾਸ ਰੀ।
ਰੀਝੈ ਸਭ ਗਨ. ਉਡਗਨ†† ਭੇ ਮਗਨ,
ਜਬ ਬਨ ਉਪ- ਬਨ ਮੇਂ ਬਜਾਈ ਕਾਨ੍ਹ ਬਾਂਸੁਰੀ।

ਰਾਗ ਯਮਨ ਅਤੇ ਪੌਣੀਆਂ ਪੰਦਰਾਂ ਮਾਤਰਾਂ ਵਿਚ ਖਾਂ ਸਾਹਿਬ ਨੂੰ ਸੁਣਾਇਆ ਜਾਣਾ ਸੀ।

ਦੋ ਗੱਡੀਆਂ ਵਿਚ ਅਸੀਂ ਖਾਂ ਸਾਹਿਬ ਦੀ ਕੋਠੀ ਲਈ ਚੱਲੇ। ਸੰਤ ਤ੍ਰਿਲੋਕ ਸਿੰਘ ਜੀ ਦੀ ਕਾਰ ਜਿਸ ਨੂੰ ਸੇਠ-ਸਪੁਤ੍ਰ ਸ਼ੇਰ ਸਿੰਘ ਚਲਾ ਰਿਹਾ ਸੀ,ਵਿਚ ਸਤਿਗੁਰੂ ਜੀ ਅਤੇ ਮਹਿੰਦਰ ਸਿੰਘ ਪੂਰਬਾ (ਨਿਜੀ ਸੇਵਕ) ਪਿੱਛੇ ਅਤੇ ਅਗੇ ਗੁਰਦੇਵ ਸਿੰਘ ਸਰੋਦ ਅਤੇ ਲੇਖਕ ਬੈਠ ਕੇ ਚਲੇ। ਸਤਿਗੁਰੂ ਜੀ ਪਿਛਲੀ ਸੀਟ ਤੇ ਪੂਰਬਾ ਦਾ ਆਸਰਾ ਲੈ ਲੇਟ ਗਏ। ਆਪਜੀ ਨੇ ਦਸਿਆ ਜਦੋਂ ਸਵੇਰੇ ਉਠਣ ਤੇ, ਨੀਂਦ ਦੀ ਕਮੀ ਜਾਪੇ ਓਦੋਂ ਦਿਨੇ ਕੁਝ ਸਮਾਂ ਆਰਾਮ ਦੀ ਲੋੜ ਰਹਿੰਦੀ ਹੈ ਅਤੇ ਪਰਸੋਂ ਦੇ ਚੱਲ-ਸੁ-ਚੱਲ ਵਿਚ ਹੀ ਰਹੇ ਹਾਂ।

ਖਾਂ ਸਹਿਬ ਦੇ ਮਕਾਨ ਤੇ ਜੋ ਕਿ ਪੰਚਸ਼ੀਲ ਨਵੀਂ ਦਿਲੀ ਵਿਚ ਹੈ ਪਹੁੰਚੇ। ਖਾਂ ਸਾਹਿਬ ਤਾਂ ਸਨਿਮਰ ਝੁਕ ਕੇ, ਆਗਿਆ ਲੈ ਕੇ ਟੈਲੀਫੋਨ ਸੁਨਣ ਚਲੇ ਗਏ ਪਰ ਅਸੀਂ ਉਹਨਾਂ ਦੇ ਸੰਗੀਤ ਅਭਿਆਸ ਕਮਰੇ ਵਿਚ ਜਾ ਕੇ ਬੈਠ ਗਏ। ਸਤਿਗੁਰੂ ਜੀ ਵਿਸ਼ੇਸ਼ ਗਲੀਚੇ ਤੇ ਆਪਣੇ ਬਸਤਰ ਵਿਛੇ ਉਪਰ ਬੈਠੇ।

ਖਾਂ ਸਾਹਿਬ ਨੇ ਆ ਕੇ ਬੈਠਦਿਆਂ ਹੀ, ਸੰਗੀਤਕਾਰਾਂ ਦਾ ਇਕ ਲਤੀਫਾ ਸੁਣਾਇਆ : ਕਿਤੇ ਵਿਆਹ ਸ਼ਾਦੀ ਦੇ ਅਵਸਰ ਤੇ ਕੋਈ ਫਿਲਮੀ ਗੀਤ ਗਾਉਣ ਵਾਲਿਆਂ ਦੀ ਮੰਡਲੀ ਆਈ ਹੋਈ ਸੀ। ਉਹ ਜਾਂਞੀਆਂ ਦੀ ਫਰਮਾਇਸ਼ ਤੇ ਵਖ ਵਖ ਫਿਲਮਾਂ ਦੇ ਗੀਤ ਸੁਣਾ ਰਹੇ ਸਨ ਪਰ ਇਕ ਸਰੋਤਾ ਚੁਪ ਕੀਤਾ ਸੁਣਦਾ ਰਿਹਾ। ਉਹ ਨਾ ਦਾਦ ਦੇ ਰਿਹਾ ਤੇ ਨਾ ਫਰਮਾਇਸ਼ ਕਰ ਰਿਹਾ ਸੀ। ਤਦ ਸੰਗੀਤ ਮੰਡਲੀ ਵਿਚੋਂ ਕਿਸੇ ਨੇ ਪੁਛਿਆ : ਤੁਸੀਂ ਨਾ ਸਾਡੇ ਗੀਤਾਂ ਦੀ ਦਾਦ ਦੇ ਰਹੇ ਹੋ ਤੇ ਨਾ ਫਰਮਾਇਸ਼ ਕਰ ਰਹੇ ਹੋ, ਕੀ ਗਲ ਹੈ? ਚੁੱਪ-ਸਰੋਤੇ ਨੇ ਕਿਹਾ : ਚਲੋ, ਚਲੋ, ਠੀਕ ਹੈ ਜੋ ਕਰ ਰਹੇ ਹੋ। ਪਰ ਗੀਤਕਾਰਾਂ ਫਿਰ ਜ਼ੋਰ ਦਿਤਾ : ਤੁਸੀਂ ਵੀ ਕੁਝ ਆਖੋ ਜੋ ਅਸੀਂ ਸੁਣਾਈਏ। ਧੀਰਜ ਭਰਿਆ ਸਰੋਤਾ ਬੋਲਿਆ : ਚੰਗਾ, ਜੇ ਜੀ ਕਰਦਾ ਜੇ ਤਾਂ 'ਮਾਲਕੌਂਸ' ਸੁਣਾ ਦਿਓ। ਫਿਲਮੀ ਗੀਤਕਾਰ ਨੇ ਉਤਰ ਦਿਤਾ : 'ਮਾਲਕੌਂਸ' ਨਾਂ ਦੀ ਅਜੇ ਫਿਲਮ ਨਹੀਂ ਵੇਖੀ।

ਸਾਡੇ ਨਾਲ ਤੁਰੇ ਦੂਜੀ ਗੱਡੀ ਵਾਲੇ ਲੇਟ ਪੁਜੇ, ਅੱਧਾ ਘੰਟਾ ਉਡੀਕ ਕਰਨ ਬਾਅਦ : ਇਹ ਸਨ : ਸ੍ਰੀ ਹਰਭਜਨ ਸਿੰਘ ਰਾਗੀ, ਸੁਖਦੇਵ ਸਿੰਘ (13), ਬਲਜੀਤ ਸਿੰਘ (12) ਹਾਰਮੋਨੀਅਮ ਵਾਦਕ, ਸੁਖਵਿੰਦਰ ਸਿੰਘ ਪਿੰਕੀ (10) ਤਬਲਾਵਾਦਕ, ਮੋਹਨ ਸਿੰਘ (14) ਸੁਰਿੰਦਰ ਸਿੰਘ (8) (ਇਹ ਸਾਰੇ ਸੰਗੀਤ ਸਿਖਿਆ ਲੈਣ ਵਾਲੇ), ਸ੍ਰੀ ਪ੍ਰੇਮ ਸਿੰਘ ਰਾਜੌਰੀ, ਸ੍ਰੀ ਗੁਰਦੀਪ ਸਿੰਘ ਸਕਤ੍ਰ ਰਮੇਸ਼ ਨਗਰ ਅਤੇ ਭਾਈ ਨਿਹਾਲ ਸਿੰਘ ਪਖਾਵਜੀ।

ਇਹਨਾਂ ਵਿਚੋਂ ਪਹਿਲਾ ਛਡ ਕੇ ਉਪਰਲਿਆਂ ਪੰਜਾਂ ਨੇ ਸਤਿਗੁਰੂ ਜੀ ਅਤੇ ਖਾਂ ਸਾਹਿਬ ਦੀ ਸੇਵਾ ਵਿਚ ਕਰੁਣਾ ਨਿਧਾਨ ਸੁਣਾਇਆ ਅਤੇ ਫਿਰ ਨਾਇਕੀ ਕਾਨੜੇ ਤੇ ਤਿੰਨ ਤਾਰ ਵਿਚ "ਹਰਿ ਹਰਿ ਨਾਮ ਨਿਧਾਨ ਹੈ" ਸ਼ਬਦ ਗਾਇਨ ਕੀਤਾ। ਬਲਜੀਤ ਅਤੇ ਸੁਖਦੇਵ ਦੀਆਂ ਸੁਰਾਂ ਅਤੇ ਸੁਖਵਿੰਦਰ ਦਾ ਪਖਾਵਜ ਮਨ ਮੋਹ ਲੈਣ ਵਾਲਾ ਸੀ।

ਜਦੋਂ ਖਾਂ ਸਾਹਿਬ ਨੇ ਸੁਰਿੰਦਰ ਨਾਮੀ ਲੜਕੇ ਬਾਰੇ ਪੁਛਿਆ, ਜੋ ਅਜੇ ਅੱਠ ਕੁ ਸਾਲ ਦੀ ਉਮਰ ਦਾ ਹੈ, ਕਿ ਇਹ ਕੌਣ ਹੈ ਤਾਂ ਸਤਿਗੁਰਾਂ ਦਸਿਆ ਕਿ ਸੁਖਦੇਵ – ਸੁਖਵਿੰਦਰ ਦਾ ਤੀਜਾ ਭਾਈ ਹੈ ਤਾਂ ਖਾਂ ਸਾਹਿਬ ਨੇ ਹਸਦਿਆਂ ਹਸਦਿਆਂ ਆਖਿਆ : ਫਿਰ ਤਾਂ ਇਹ ਤਿਹਾਈ (ਇਕ ਸ਼ਬਦ ਜਾਂ ਅੱਧੀ ਸਤਰ ਨੂੰ ਲੈਅ ਅਨੁਸਾਰ ਤਿੰਨ ਵਾਰ ਕਹਿ ਕੇ ਸਮ ਤੇ ਆ

---

* ਵਾਸ਼ਨਾ, ਖੁਸ਼ਬੂ, ਸੁਗੰਧੀ। ** ਕੰਨਾਂ ਵਿਚ। *** ਵਾਸਾ, ਬਸੇਰਾ, ਰਹਿਣਾ, ਰਿਹਾਇਸ਼। † ਘਰ।
†† ਤਾਰੇ, ਸਿਤਾਰੇ।

ਪੈਣਾ) ਲਗ ਗਈ !.........ਅਤੇ ਸਾਰੇ ਖਿੜਖਿੜਾ ਕੇ ਹੱਸ ਪਏ ।

ਖਾਂ ਸਾਹਿਬ ਅਮਜਦ ਅਲੀ ਅਜ ਬੜੇ ਸਮਾਰਟ ਲਗ ਰਹੇ ਸਨ ।

ਉਹਨਾਂ ਸੰਗੀਤਕਾਰਾਂ 'ਚ ਇਹਨਾਂ ਗੀਤਾਂ ਦੀ ਬੜੀ ਪ੍ਰਸੰਸਾ ਕੀਤੀ ਤੇ ਗੁਰਦੇਵ ਸਿੰਘ ਦੇ ਕਹਿਣ ਤੇ ਖਾਂ ਸਾਹਿਬ ਨੇ ਆਖਿਆ : ਇਹਨਾਂ ਦੀ ਟੀ. ਵੀ. ਲਈ ਸਿਫਾਰਸ਼ ਕਰਾਂਗੇ ।

10.35 ਹੋ ਗਏ ਸਨ । ਮਹਾਰਾਜ ਬੀਰ ਸਿੰਘ ਜੀ ਦਾ ਇਥੇ ਹੀ ਬੈਂਗਲੌਰ ਫਾਰਮ ਤੋਂ ਫੂਨ ਆਇਆ । ਕਾਫੀ ਉਚੀ ਉਚੀ ਗਲ ਹੋ ਰਹੀ ਸੀ । ਕਾਰ ਖਰਾਬ ਹੋ ਗਈ ਹੈ... ਗੇਸ-ਕਟ ਸੜ ਗਿਆ ਹੈ ।

ਸਤਿਗੁਰੂ ਜੀ : ਬਾਰਸ਼ ਹੋ ਗਈ ਹੈ ?

ਫੋਨ : ਹੋ ਗਈ ਹੈ । ਛੋਟਾ ਤਲਾਬ ਭਰ ਗਿਆ ਹੈ ।

ਮਹਾਰਾਜ 17 ਨੂੰ ਹੈਦ੍ਰਾਬਾਦ ਰਹਿਣਗੇ, 18 ਨੂੰ ਸਵੇਰੇ 9 ਵਜੇ ਦਿਲੀ ਆਉਣਗੇ । ਸਤਿਗੁਰੂ ਜੀ ਆਪਣਾ ਪਰੋਗਰਾਮ ਦਸਿਆ ਕਿ ਇਕ ਸਿੰਘ ਚੜ੍ਹਾਈ ਕਰ ਗਿਆ ਹੈ, ਭੋਗ ਦੇ ਸਮੇਂ 14 ਨੂੰ ਡਾਲਟਨ ਗੰਜ (ਬਿਹਾਰ) ਜਾਣਗੇ ਅਤੇ 16 ਨੂੰ ਵਾਪਸ ਭੈਣੀ ਸਾਹਿਬ ਜਾ ਕੇ ਫਿਰ 19 ਨੂੰ ਦਿਲੀ ਆ ਸਕਣਗੇ । ਪਾਸਪੋਰਟ ਬਾਰੇ ਵੀ ਸਤਿਗੁਰੂ ਜੀ ਨੇ ਪੁਛਿਆ ਕਿ 76 ਦਾ ਕਿਥੇ ਹੈ ? ਜਵਾਬ ਮਿਲਿਆ : ਜੀਵਨ ਨਗਰ ਹੈ । ਸਤਿਗੁਰੂ ਜੀ ਨੇ ਸਾਰਿਆਂ ਲਈ ਸਤਿ ਸ੍ਰੀ ਅਕਾਲ ਆਖੀ ।

ਮੈਂ ਖਾਂ ਸਾਹਿਬ ਨੂੰ ਉਹਨਾਂ ਦੇ ਲੜਕੇ ਦਾ ਨਾਮ ਪੁਛਿਆ । ਉਹਨਾਂ ਦਸਿਆ : "ਅਮਾਨ"—ਮਤਲਬ ਅਮਨ ਅਮਾਨ । ਇਸ ਲੜਕੇ ਦੇ ਹੋਣ ਸਮੇਂ ਸਤਿਗੁਰੂ ਜੀ ਦੀ ਬੜੀ ਇੱਛਾ ਸੀ ਕਿ ਖਾਂ ਸਾਹਿਬ ਪਹਿਲਾਂ ਪੁਤਰ ਦੀ ਦਾਤ ਨਾਲ ਵਰੋਸਾਏ ਜਾਣ ।

ਭਾਈ ਨਿਹਾਲ ਸਿੰਘ ਨੂੰ ਆਪਣੇ ਸ਼ਾਗਿਰਦ ਪਿੰਕੀ ਦੀ ਪ੍ਰਸੰਸਾ ਸੁਣ ਕੇ ਬੜੀ ਖੁਸ਼ੀ ਹੁੰਦੀ ਹੈ : ਨਿਹਾਲ ਸਿੰਘ ਨੇ ਕੁਝ ਪਖਾਵਜ ਦੇ ਬੋਲ ਸੁਣਾਏ ਤੇ ਫਿਰ ਸੁਖਵਿੰਦਰ ਨੇ ਵੀ ਜ਼ਬਾਨੀ ਸੁਣਾਏ ।

ਖਾਂ ਸਾਹਿਬ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ : ਕਲਕਤੇ ਵਿਚ 25 ਤੋਂ 31 ਦਸੰਬਰ 77 ਦੇ ਦਿਨੀਂ, ਉਸਤਾਦ ਹਾਫਿਜ਼ ਅਲੀ ਖਾਂ ਮੈਮੋਰੀਅਲ ਮਿਊਜ਼ਕ ਫੈਸਟੀਵੇਲ ਹੋ ਰਿਹਾ ਹੈ । ਉਸ ਉਤੇ ਕਿਸੇ ਸੁਵਿਧਾ ਵਾਲੇ ਦਿਨ ਜ਼ਰੂਰ ਦਰਸ਼ਨ ਦਿਓ । (ਇਹ ਅਮਜਦ ਜੀ ਦੇ ਪਿਤਾ ਸ੍ਰੀ ਦੀ ਯਾਦ ਵਿਚ ਹੋਇਆ ਕਰਦਾ ਹੈ) । ਸਤਿਗੁਰੂ ਜੀ ਨੇ ਆਪਣੀ ਖੁਸ਼ੀ ਦਾ ਇਜ਼ਹਾਰ ਕਰਦਿਆਂ ਗਦ ਗਦ ਕੰਠ ਫਰਮਾਇਆ: ਮੇਰਾ ਜੀ ਕਰਦਾ ਏ ਇਹ ਸਾਰੇ ਦਿਨ ਹੀ ਉਥੇ ਰਹਾਂ ਤੇ ਖੂਬ ਸੁਣਾਂ ।

ਚਲਦੀ ਗਲ ਸਤਿਗੁਰੂ ਜੀ ਨੇ ਖਾਂ ਸਾਹਿਬ ਨੂੰ ਦਸਿਆ । ਬੈਂਗਲੌਰ ਫਾਰਮ ਦੀ ਖਰੀਦ ਸਮੇਂ, ਬਿਆਨਾ ਦਿਤੇ ਹੋਣ ਬਾਅਦ, ਤੇਰਾਂ ਮਹੀਨੇ ਤਕ ਰਜਿਸਟਰੀ ਨਾ ਹੋ ਸਕੀ ਤਦ ਤਕ ਜ਼ਮੀਨ ਮਾਲਕਾਂ ਸਾਡੇ ਸਿਖਾਂ ਨੂੰ ਤਾਂ ਫਾਰਮ ਵਿਚ ਦਾਖਲ ਨਾ ਹੋਣ ਦਿਤਾ ਪਰ ਆਪ ਸਾਡੇ ਨਾਲ ਮੁਕਾਏ ਸੌਦੇ ਵਿਚੋਂ ਕਿੰਨਾ ਸਾਰਾ ਮਾਲ ਉਠਾ ਲਿਆ । ਰਜਿਸਟਰੀ ਹੋ ਜਾਣ ਤੇ, ਸਾਡੇ ਬੰਦੇ ਸ਼ਿਕਾਇਤ ਲਿਆਏ : ਔਹ ਵੀ ਨਹੀਂ ਰਿਹਾ, ਆਹ ਵੀ ਲੈ ਗਏ । ਮੇਰਾ ਇਕੋ ਉਤਰ ਸੀ : ਜੋ ਸਤਿਗੁਰੂ ਦੀ ਰਜ਼ਾ ਹੈ ਉਸੇ ਵਿਚ ਸੁਖ ਹੈ । ਉਹ ਚੀਜ਼ਾਂ ਉਹਨਾਂ ਦੀਆਂ ਹੀ ਹੋਣਗੀਆਂ ਤਾ ਹੀ ਲੈ ਜਾ ਸਕੇ ਨੇ । ਸਾਡੀਆਂ ਜੋ ਵਿਚ ਪਈਆਂ ਹਨ, ਉਹਨਾਂ ਨੂੰ ਨਹੀਂ ਲੈ ਜਾ ਸਕੇ ।

ਵਿਸ਼ੇਸ਼ ਅੰਕ ਵਿਚ ਇਹ ਲੇਖ ਦੇਰ ਨਾਲ ਪੁੱਜਣ ਕਰਕੇ ਛਪ ਨਹੀਂ ਸੀ ਸਕਿਆ । ਆਸ ਹੈ ਵਰਿਆਮ ਦੇ ਪਾਠਕ ਆਪਣੇ ਹੀ ਤਰਜ਼ ਦੇ ਇਸ ਲੇਖ ਨੂੰ ਪਸੰਦ ਕਰਣਗੇ ।

10.50 ਵਜੇ ਸਤਿਗੁਰੂ ਜੀ ਵਾਪਸੀ ਲਈ ਚੱਲੇ । ਖਾਂ ਸਾਹਿਬ ਨੇ ਡਰਾਇੰਗ ਰੂਮ ਵਿਚ ਗਿਆਂ ਫਿਰ ਬੈਠਣ ਦੀ ਬੇਨਤੀ ਕੀਤੀ । ਸਤਿਗੁਰੂ ਜੀ ਸੋਫੇ ਉਪਰ ਬੈਠ ਗਏ ਤਾਂ ਅਮਜਦ ਅਲੀ ਦੀ ਸੁਪਤਨੀ ਸੁਭੋ ਲਕਸ਼ਮੀ, ਸਾਲੇ ਪਤਨੀ ਅਤੇ ਸੱਸ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਆਏ । ਨਮਸਕਾਰ ਕਰ ਕੇ ਸਾਹਮਣੇ ਪਈਆਂ ਕੁਰਸੀਆਂ ਸੋਫਿਆਂ ਤੇ ਬੈਠ ਗਏ । ਸਤਿਗੁਰੂ ਜੀ ਨੂੰ, ਖਾਂ ਸਾਹਿਬ ਨੇ ਸਭਨਾਂ ਬਾਰੇ ਜਾਣਕਾਰੀ ਦਿਤੀ । ਪਤਨੀ ਨੂੰ ਤਾਂ ਪਹਿਲਾਂ ਹੀ ਜਾਣਦੇ ਸਨ ਉਸ ਤੋਂ ਛੋਟੇ ਕਾਕੇ ਦੀ ਸੁਖਸਾਂਦ ਪੁਛੀ । ਖਾਂ ਸਾਹਿਬ ਨੇ ਦਸਿਆ ਕਿ ਉਹਨਾਂ ਦੀ ਸੱਸ ਨੂੰ ਹਾਰਟ ਟਰਬਲ ਹੈ ਅਤੇ ਉਹ ੭ ਕੁ ਦਿਨਾਂ ਦੇ ਇਥੇ ਆਏ ਹੋਏ ਹਨ ।

ਸਤਿਗੁਰੂ ਜੀ 11 ਵਜੇ ਵਾਪਸੀ ਲਈ ਚਲੇ। ਖਾਂ ਸਾਹਿਬ ਬਾਹਰ ਤਕ ਵਿਦਾ ਕਰਨ ਲਈ ਆਏ। ਆਉਂਦੀ ਵਾਰ ਸਤਿਗੁਰੂ ਜੀ ਨੇ ਸ੍ਰੀ ਹਰਭਜਨ ਸਿੰਘ ਨੂੰ ਵੀ ਆਪਣੇ ਵਾਲੀ ਗੱਡੀ ਵਿਚ ਬੈਠਾ ਲਿਆ। ਨਿਕੇ ਨਿਕੇ ਬਚਨ ਕਰਦਿਆਂ ਵਾਪਸ 11/10 ਪੂਸਾ ਰੋਡ ਵਿਖੇ ਆ ਗਏ।

ਸਤਿਗੁਰੂ ਇਹਨਾਂ ਗੁਣੀਆਂ ਨੂੰ ਆਪਣੀ ਕਿਰਤ, ਗੁਰੂਆਂ ਦੇ ਸ਼ਬਦਾਂ ਨੂੰ ਸ਼ੁਧ ਰਾਗਾਂ ਤੇ ਔਖੀਆਂ ਲੈਅ-ਤਾਰਾਂ ਸੁਣਾਕੇ, ਪ੍ਰਸੰਨ ਵੀ ਹੁੰਦੇ ਹਨ ਛੇ ਆਪਣੀ ਕਲਾ ਸ਼ੁਧਤਾ ਉਤੇ ਮੁਹਰ ਵੀ ਲੁਆਂਦੇ ਹਨ। ਉਹ ਕਿਹਾ ਕਰਦੇ ਹਨ: ਗੁਣੀ ਜਨੋਂ, ਤੁਹਾਥੋਂ ਤਾਂ ਮੁਹਰ ਲੁਆਉਣੀ ਹੈ।

ਕੋਠੀ ਆਇਆਂ ਕਾਫ਼ੀ ਸੰਗਤ ਇੰਤਜ਼ਾਰ ਵਿਚ ਸੀ। ਹਰ ਇਕ ਵਿਤ ਅਤੇ ਸ਼ਰਧਾ ਮੂਜਬ ਰਕਮ ਚਰਨਾਂ ਤੇ ਟਖ ਰਖ ਮੱਥਾ ਟੇਕ ਲਾਂਭੇ ਹੋ ਰਿਹਾ ਸੀ। ਇਸ ਦਰਸ਼ਨ-ਭੇਟ ਉਪਰੰਤ ਜਿਨ੍ਹਾਂ ਕੁਝ ਅਰਜ਼ਾਂ ਕਰਨੀਆਂ ਸਨ ਉਹਨਾਂ ਦੀ ਵਾਰੀ ਆਈ। ਉਂ, ਸਤਿਗੁਰੂ ਜੀ 11 ਵਜੇ ਤਕ ਪ੍ਰਸ਼ਾਦ ਛਕ ਲੈਣ ਦਾ ਜਤਨ ਕਰਦੇ ਹਨ ਅਤੇ ਆਰਾਮ ਲਈ ਕੁਛ ਸਮਾਂ ਨਵੇਕਲੇ ਹੋ ਬਰਾਜ ਲੈਂਦੇ ਹਨ ਪਰ ਅੱਜ ਕੁਝ ਬੇਨਤੀਕਾਰਾਂ ਲਈ ਵਕਤ ਦੇਣਾ ਪਰਵਾਨ ਕਰ ਲਿਆ।

ਸਤਿਗੁਰੂ ਜੀ ਦੇ ਆਮ ਬੈਠਣ ਕਮਰੇ ਵਿਚ ਸਭ ਤੋਂ ਪਹਿਲਾਂ ਤਾਂ ਸੰਤ ਮੰਗਲ ਸਿੰਘ ਚੰਡੀਗੜ ਦੇ ਭਤੀਜੇ, ਸ੍ਰ. ਸੁੰਦਰ ਸਿੰਘ ਡਾਲਟਨ ਗੰਜ ਦੇ ਪੁੱਤਰ ਨੇ ਬੇਨਤੀ ਕੀਤੀ ਕਿ ਉਹਨਾ ਆਪਣੀ ਭੈਣ ਦੀ ਸ਼ਾਦੀ......ਵੱਲ ਕਰਨੀ ਹੈ, ਆਗਿਆ ਦਿਤੀ ਜਾਵੇ। ਸਤਿਗੁਰੂ ਜੀ ਨੇ ਫ਼ਰਮਾਇਆ: ਤੁਸੀਂ ਹਰਵਿੰਦਰ ਸਿੰਘ ਹੰਸਪਾਲ, ਰਜੌਰੀ ਗਾਰਡਨ ਨੂੰ ਦੁਹਾਂ ਪਾਸਿਆਂ ਵਲੋਂ ਤਸੱਲੀ ਕਰਵਾ ਦਿਓ ਤੇ ਭੈਣੀ ਸਾਹਿਬ ਜਾਕੇ ਵਿਆਹ ਕਰ ਲਓ। ਦਿੱਲੀ ਵਿਚ ਵਿਆਹ ਕਰਨੇ ਬੰਦ ਕੀਤੇ ਹੋਏ ਹਨ ਕਿਉਂਕਿ ਏਥੇ ਗ਼ਲਤ ਢੰਗ ਨਾਲ ਵਿਆਹ ਕੀਤੇ ਜਾਣ ਲਗ ਗਏ ਸਨ।......

ਦੂਜਾ ਇਕ ਹੋਰ ਸੱਜਣ ਬੇਨਤੀ ਕਰਨ ਆਇਆ। ਸਤਿਗੁਰੂ ਜੀ ਨੇ ਮੈਨੂੰ ਆਖਿਆ: ਤੁਸੀਂ ਜਾਣਦੇ ਹੋ ਇਕ ਸਾਹਿਤ ਰਸੀਆ ਸੀ। ਇਹ ਉਸਦਾ ਪੁੱਤਰ ਹੈ। ਇਸ ਨੂੰ ਸ਼ਰਾਬ ਪੀਣ ਦੀ ਲਤ ਪੈ ਗਈ। ਮੈਨੂੰ ਪਤਾ ਲਗਾ। ਮੈਂ ਇਸ ਲਈ ਉਦਾਰਤਾ ਵਰਤੀ ਤੇ ਆਖਿਆ ਕਿ ਇਹ ਹੌਲੀ ਹੌਲੀ ਕਰਕੇ ਤਿਆਗ ਦਏ। ਕਿਉਂਕਿ ਸ਼ਰਾਬ ਇਸ ਦੇ ਜੀਵਨ ਤੋਂ ਉਤਦੀ ਹੋ ਗਈ ਸੀ। ਮੇਰੀ ਕੋਸ਼ਸ਼ ਇਸ ਨੂੰ ਆਪਣੇ ਵਾਲੇ ਪਾਸੇ ਲਿਆਉਣ ਦੀ ਸੀ। ਹੁਣ ਦੂਜੀ ਗਲਤੀ ਕਰ ਆਇਆ ਹੈ। ਇਹਨਾਂ ਦੇ ਲੜਕੇ ਲਈ ਮੈਂ ਨਾਮਧਾਰੀ ਘਰੋਂ ਲੜਕੀ ਚਾਹੁੰਦਾ ਸਾਂ। ਇਹਨਾਂ ਨੂੰ ਵਖਾਈ। ਦੋਹਾਂ ਜੀਆਂ ਪਸੰਦ ਕੀਤੀ। ਪਰ ਮੁੰਡੇ ਨੇ ਆ ਕੇ ਇਨਕਾਰ ਕਰ ਦਿਤਾ ਅਤੇ ਇਹ ਚੁਪ ਚਾਪ ਕੋਈ ਹੋਰ ਲੜਕੀ ਤਲਾਸ਼ ਕਰ ਘਰ ਵਿਆਹ ਰਚਾ ਕੇ ਚਲੇ ਗਏ। ਫਿਰ ਇਸਨੇ ਸਾਲ ਬਾਅਦ ਆ ਮੱਥਾ ਟੇਕਿਆ। ਮੈਂ ਸਾਫ ਕਹਿ ਦਿਤਾ: ਚਲੇ ਜਾਓ ਏਥੋਂ। ਏਥੇ ਤੁਹਾਡਾ ਕੋਈ ਕੰਮ ਨਹੀਂ। ਪਰ ਇਸ ਨੇ ਮੁੜ ਸੇਠ ਤ੍ਰਿਲੋਕ ਸਿੰਘ ਅਤੇ ਹੋਰਨਾਂ ਕਈ ਸਰੀਰਾਂ ਰਾਹੀਂ ਸਿਫਾਰਸ਼ ਕਰਵਾਨੀ ਸ਼ੁਰੂ ਕਰ ਦਿਤੀ। ਇਹ ਗੱਲ ਮੈਨੂੰ ਦੱਸ ਕੇ ਫਿਰ ਉਸ ਸਿੰਘ ਵਲ ਮੁਖ਼ਾਤਿਬ ਹੋਏ: ਇੰਜ ਕਿਉਂ ਹੋਇਆ?

ਉਸ ਕਾਰਨ ਦੱਸਿਆ। ਉਹਨਾਂ ਦੁਹਾਂ ਜੀਆਂ ਨੂੰ ਤਾਂ ਲੜਕੀ ਪਰਵਾਨ ਸੀ ਪਰ ਲੜਕੇ ਨੇ ਆਕੇ ਇਨਕਾਰ ਕਰ ਦਿਤਾ। ਲੜਕੇ ਦੀ ਕਿਸੇ ਜਰਮਨ ਕੁੜੀ ਨਾਲ ਆਸ਼ਨਾਈ ਸੀ। ਪਿਤਾ ਇਹ ਨਹੀਂ ਸੀ ਚਾਹੁੰਦਾ ਕਿ ਉਹ ਜਰਮਨ ਕੁੜੀ ਨਾਲ ਫਰੈਂਕਫਰਟ ਚਲਾ ਜਾਇ। ਸੋ ਜਿਥੇ ਉਸਦੀ ਦੂਜੀ ਚਾਇਸ ਬਣੀ (ਕੁਛ ਦਿਨ ਇਕੱਠੇ ਰਹਿੰਦਿਆਂ) 'ਉਥੇ ਹੀ ਉਸ ਨੂੰ ਵਿਆਹ ਦਿਤਾ। ਸਤਿਗੁਰੂ ਜੀ ਪੁਛਿਆ: ਫਿਰ ਤੂੰ ਸਾਨੂੰ ਕਿਉਂ ਨਾ ਵਿਚਲੀ ਗਲ ਦੱਸੀ? ਜੇ ਇਹੋ ਕਾਰਨ ਸੀ ਤਾਂ ਸਾਡੇ ਕਿਸੇ ਬੰਦੇ ਨੂੰ ਹੀ ਦਸ ਜਾਂਦਿਓ''। ਸਿੰਘ ਨੇ ਗਲਤੀ ਮੰਨੀ ਕਿ ਉਹ ਕਿਸੇ ਨਾਲ ਵੀ ਗਲ ਨਹੀਂ ਕਰ ਸਕਿਆ। ਖਿਮਾ ਯਾਚਨਾ ਬਾਅਦ ਉਸ ਬੇਨਤੀ ਕੀਤੀ ਕਿ ਉਹਨਾਂ ਆਪਣੀ ਲੜਕੀ ਦੀ ਸ਼ਾਦੀ ਲਈ ਇਕ ਲੜਕਾ ਪਸੰਦ ਕੀਤਾ ਹੈ। ਦੋਹਾਂ ਧਿਰਾਂ ਨੂੰ ਪਰਸਪਰ ਸਬੰਧ ਪਰਵਾਨ ਹਨ। ਕਿਰਪਾ ਕਰਕੇ ਦਾਜ ਨਾ ਲੈਣ ਬਾਰੇ ਉਹਨਾਂ ਨੂੰ ਵੀ ਹੁਕਮ ਕਰ ਦਿਓ।......ਸਤਿਗੁਰੂ ਜੀ ਨੇ ਰੜਕਾਇਆ: ਅੱਜ ਖਿਮਾਂ ਮੰਗਣ ਵੀ ਤਾਂ ਹੀ ਆ ਗਿਆ ਹੈਂ ਜੇ ਲੜਕੀ ਦੇ ਮੰਗਣ ਦਾ ਮਸਲਾ ਆ ਪਿਆ ਏ ਤਾਂ।'' ਅਤੇ ਸਤਿਗੁਰੂ ਜੀ ਨੇ ਅਜਿਹੀਆਂ ਦੋ ਚਾਰ ਹੋਰ ਮਿਸਾਲਾਂ ਵੀ ਸੁਣਾਂ ਦਿਤੀਆਂ। ਅਤੇ, ਸਤਿਗੁਰੂ ਜੀ ਨੇ ਦੂਸਰੇ ਪਾਸੇ ਦੇ ਸਿੰਘ ਨੂੰ ਸੱਦ ਕੇ, ਕਿਸੇ ਪਰਕਾਰ ਦਾ ਦਾਜ ਨ ਲੈਣ-ਮੰਗਣ ਦੀ ਪੱਕੀ ਕੀਤੀ। ਇਹ ਵੀ ਨਾਲ ਹੀ ਕਹਿ ਦਿਤਾ ਕਿ ਅਨੰਦ ਕਾਰਜ ਭੈਣੀ ਸਾਹਿਬ ਵਿਖੇ ਹੀ ਹੋਵੇਗਾ। ਦੋਹਾਂ ਖਿੜੇ ਮੱਥੇ ਪਰਵਾਨ ਕੀਤਾ।

ਭਾਵੇਂ ਦੁਪਹਿਰ ਦੇ 12 ਵਜ ਚੁਕੇ ਸਨ, ਲਾਂਗਰੀ ਅਤੇ ਇਸ਼ਨਾਨ ਕਰਵਾਉਣ ਵਾਲੇ ਸੇਵਕ ਕੋਲ ਖਲੋਤੇ ਬੜੇ ਬੇਸਬਰੀ ਨਾਲ ਉਡੀਕ ਕਰ ਰਹੇ ਸਨ ਪਰ ਸਤਿਗੁਰੂ ਜੀ ਨੇ ਇਕ 'ਵਿਸ਼ੇਸ਼ ਸੰਤ' ਬਣ ਰਹੇ, ਸਿੰਘ ਨੂੰ ਅੰਦਰ ਬੁਲਾ ਲਿਆ

ਇਹ ਛੀਟਕਾ, ਉਚਾ ਲੰਮਾ ਜਵਾਨ ਸੀ। ਇਸ ਦੇ ਨਾਲ ਇਕ ਹੋਰ ਨੌਜਵਾਨ ਆਇਆ। ਨੌਜੁਆਨ ਸੰਤ ਨੇ ਇਕ ਚਿੱਠੀ ਸਤਿਗੁਰੂ ਜੀ ਵਲ ਵਧਾ ਦਿਤੀ। ਆਖਣ ਲਗਾ ; ਜ਼ਬਾਨੀ ਅਰਜ਼ ਕੀਤਿਆਂ ਗੁਸਤਾਖੀ ਹੋ ਜਾਂਦੀ ਹੈ। ਅਸਲ ਵਿਚ ਚਿੱਠੀ ਕੋਈ ਬੇਨਤੀ ਪੱਤਰ ਨਹੀਂ ਸੀ ਸਗੋਂ ਇਕ ਲਿਖਤੀ ਇਸ਼ਤਿਹਾਰ ਸੀ ਜਿਸ ਵਿਚ ਇਸ ਜਵਾਨ ਸੰਤ ਦੀ ਸਰਕਰਦਗੀ ਹੇਠ 40 ਦਿਨਾਂ ਮੇਲਾ ਹੋਣਾ ਸੀ ਅਤੇ ਅੰਤਮ ਦਿਨ ਸਤਿਗੁਰੂ ਜੀ ਦਾ ਆਗਮਨ ਵੀ ਲਿਖਿਆ ਹੋਇਆ ਸੀ। ਸਤਿਗੁਰੂ ਜੀ ਨੇ ਸੰਤ ਜੀ ਨੂੰ ਸਮਝਾਇਆ : "ਤੁਸੀਂ ਅਜਿਹਾ ਅਡੰਬਰ ਨਾ ਕਰਿਆ ਕਰੋ ਜਿਸ ਨਾਲ ਵਖਰੇ ਵਖਰੇ ਜਾਪੋ। ਭੈਣੀ ਸਾਹਿਬ ਵਿਚ ਤੁਸਾਂ 40 ਦਿਨ ਚਿਲਾ ਕੱਢਣ ਦਾ ਪਰਪੰਚ ਰਚ ਲਿਆ। ਇਕ ਦਿਨ ਤੁਸੀਂ ਅਰਦਾਸ ਸਮੇਂ ਵੀ ਨਾ ਉਠੇ। ਜੇ ਕੋਈ ਸਿੰਘ ਤੁਹਾਨੂੰ ਘਸੀਟ ਕੇ ਬਾਹਰ ਲੈ ਜਾਂਦਾ ਤਾਂ ਕਿੰਨਾ ਨਿਰਾਦਰ ਹੁੰਦਾ। ਮੇਰੇ ਲਈ ਬੇਸੁਆਦੀ ਦਾ ਕਾਰਣ ਬਣ ਜਾਂਦਾ। ਸਾਧ ਸੰਗਤ ਵਾਂਗੂੰ ਹੀ ਰਹੋ। ਨਾਮ-ਧਾਰੀਆਂ ਵਿਚ ਵਡੇ ਵਡੇ ਸਾਧੂ ਮਹਾਤਮਾ ਵੀ ਹਨ ਤੇ ਸੰਗਤ ਵੀ—ਪਰ ਵਖਰੇਵਾਂ ਜਤਲਾਉਣਾ ਤਾਂ ਪਾਖੰਡ ਕਰਨਾ ਹੀ ਹੈ।"

ਸੰਤ ਜੀ ਨੇ ਸੱਤ ਸੱਤ ਕਰਕੇ ਮੰਨਿਆਂ। ਪਰ ਫੇਰ ਪੁਛਿਆ ਜੋ ਅਡੰਬਰ ਆਰੰਭ ਹੋ ਚੁਕਾ ਹੈ, ਇਸ ਬਾਰੇ ਆਪ ਆਗਿਆ ਦਿਓ। ਸਤਿਗੁਰਾਂ ਪਿਆਰ ਨਾਲ ਹੀ ਆਖਿਆ : "ਨਹੀਂ, ਕੁਝ ਨਹੀਂ ਕਰਨਾ। ਸੰਤ ਜੀ ਨਮਿਤ ਜੋ ਤਿੰਨ ਦਿਨਾਂ ਮੇਲਾ ਕਰਨਾ ਹੈ, ਕਰੋ। ਉਸ ਵਿਚ ਮੈਂ ਵੀ ਜਾਵਾਂਗਾ। ਹੋਰ ਕੁਛ ਨਹੀਂ ਕਰਨਾ।"

ਇਸ ਨੌਜੁਆਨ ਸੰਤ ਨੇ ਫਿਰ ਜਤਨ ਕੀਤਾ ਕਿ ਉਹਦੀ ਮੰਨੀ ਜਾਵੇ : "ਉਹ ਤੇ ਜੀ ਸ. ਹਰਦੇਵ ਸਿੰਘ ਨੇ ਸ਼ੁਰੂ ਕੀਤਾ ਹੋਇਆ ਹੈ, ਉਹ ਸੰਤਾਂ ਦਾ ਬੜਾ ਪਰੇਮੀ ਸੀ। ਸਤਿਗੁਰੂ ਫੁਰਮਾਇਆ : ਉਸ ਆਦਮੀ ਬਾਰੇ ਮੈਂ ਜਾਣਦਾ ਹਾਂ ਤੁਸੀਂ ਉਸ ਨੂੰ ਮੇਰੇ ਕੋਲ ਭੇਜ ਦਿਓ, ਮੈਂ ਰੋਕ ਦਿਆਂਗਾ। ਉਹ ਬੜਾ ਵਧੀਆ ਆਦਮੀ ਲਗਿਆ ਹੈ।

ਅਤੇ ਪ੍ਰਸ਼ਾਦ ਛਕਣ ਲਈ ਇਸ਼ਨਾਨ ਕਰਨ ਵਾਸਤੇ ਆਪ ਨੂੰ 12.45 ਵਜੇ ਹੀ ਸਮਾਂ ਮਿਲ ਸਕਿਆ।

ਜਦੋਂ ਮੈਨੂੰ ਹਰਵਿੰਦਰ ਸਿੰਘ ਹੰਸਪਾਲ ਹੁਰਾਂ ਇਹ ਕਹਿ ਕੇ ਯਾਦ ਕੀਤਾ ਕਿ "ਏਥੇ ਤਾਂ ਕਵੀ ਹੁਰੀਂ ਚਾਹੀਦੇ ਸਨ," ਮੈਂ ਪ੍ਰਸ਼ਾਦ ਵਾਲੇ ਕਮਰੇ ਵਿਚ ਜਾ ਵੱਜਾ। ਸਤਿਗੁਰੂ ਜੀ ਏਥੇ ਹੀ ਵਿਛੇ ਹੋਏ ਇਕ ਪਲੰਘ ਉਪਰ ਪਾਸੇ ਪਰਨੇ ਪਏ ਸਨ। ਆਪ ਜੀ ਨੇ ਹੰਸਪਾਲ ਜੀ ਦੇ ਕਹਿਣ ਤੇ 'ਵਿਸ਼ਵ ਸ਼ਾਕਾਹਾਰ ਸੰਮੇਲਨ' ਦੀ ਪੁਸਤਕਾ ਵਾਸਤੇ ਸ੍ਰੀ ਗਰੰਥ ਸਾਹਿਬ ਜੀ ਵਿਚੋਂ ਸ਼ਰਾਬ ਅਤੇ ਮਾਸ ਦੇ ਵਿਰੋਧ ਵਿਚ ਮੈਨੂੰ ਇਕ ਇਕ ਤੁਕ ਲਿਖਾਈ ਸ਼ਬਦਾਂ ਦੀ ਤਾਕਿ ਤੁਕ-ਤਤਕਰੇ ਨਾਲ ਪਤਾ ਕਰਕੇ ਆਦਿ ਗਰੰਥ ਜੀ ਵਿਚੋਂ ਸਾਰੇ ਸ਼ਬਦ ਸੋਧ ਕੇ ਲਿਖਦਿਆਂ। ਆਪ ਜੀ ਪਾਸ ਏਸ ਸਮੇਂ ਹੇਠ ਲਿਖੇ ਸਰੀਰ ਬੈਠੇ ਸਨ ਸ੍ਰ. ਹਰਵਿੰਦਰ ਸਿੰਘ ਹੰਸਪਾਲ, ਸ੍ਰ: ਹਰਭਜਨ ਸਿੰਘ ਸਾਬਕਾ ਨਿੱਜੀ ਸਕੱਤਰ ਸਤਿਗੁਰੂ ਜੀ, ਸ੍ਰ: ਸੁਰਿੰਦਰ ਸਿੰਘ ਮਨਚੰਦਾ, ਸੰਤ ਬਲਕਾਰ ਸਿੰਘ ਹਜ਼ੂਰੀ ਸੇਵਕ, ਸ੍ਰ: ਮਹਿੰਦਰ ਸਿੰਘ ਪੂਰਬਾ ਹਜ਼ੂਰੀ ਸੇਵਕ, ਸੰਤ ਗੁਰਮੁਖ ਸਿੰਘ ਡਰਾਈਵਰ। ਗਲਬਾਤ ਚਲਦਿਆਂ—ਕਰਦਿਆਂ ਅਸ਼ੋਕਾ ਬਿਸਕੁਟ ਫੈਕਟਰੀ ਹੈਦਰਾਬਾਦ ਦੇ ਮਾਲਕ ਸ੍ਰ: ਕਰਤਾਰ ਸਿੰਘ ਵੀ ਆ ਪਹੁੰਚੇ। ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਵਿਨੋਦ ਨਾਲ ਸਤਿਗੁਰੂ ਜੀ ਨੇ ਉਹਨਾਂ ਦੇ ਕੁਰਤੇ ਦੀਆਂ ਦੋਹਾਂ ਜੇਬਾਂ ਨੂੰ ਟੋਹਿਆ। ਯਾਦ ਕਰਵਾਇਆ ਕਿ ਇਕ ਦਿਨ ਇਹਨਾਂ ਦੇ ਪਿਤਾ ਦੀ ਜੇਬਾਂ ਨੂੰ ਮੈਂ ਚੱਲਦੀ ਗੱਲੇ ਟੋਹ ਬੈਠਾਂ ਤਾਂ ਉਹਨਾਂ ਇਕ ਹਜ਼ਾਰ ਰੁਪੈਆ, ਜੋ ਉਸ ਵੇਲੇ ਉਹਨਾਂ ਦੀ ਜੇਬ ਵਿਚ ਸੀ ਮੈਨੂੰ ਕੱਢ ਕੇ ਦੇ ਦਿਤਾ। ਮੈਂ ਬਥੇਰਾ ਵਰਜਿਆ ਕਿ : ਇਸ ਟੋਹਾ ਟਾਹੀ ਦਾ ਮਤਲਬ ਤੁਹਾਡੇ ਨਾਲ ਵਿਨੋਦ ਬਿਨਾਂ ਹੋਰ ਕੁਝ ਨਹੀਂ, ਪਰ ਉਹ ਕਹਿਣ ਲਗੇ ਕਿ : ਇਹ ਹੈਨ ਹੀ ਤੁਹਾਡੇ ਤੇ ਤੁਹਾਡੇ ਲਈ ਹੀ ਲੈਕੇ ਤੁਰਿਆ ਸਾਂ।

ਸ੍ਰ: ਕਰਤਾਰ ਸਿੰਘ ਨੇ ਵੀ ਅ ਪਣੀ ਲੜਕੀ ਦੀ ਸ਼ਾਦੀ ਬਾਰੇ ਆਗਿਆ ਮੰਗੀ। ਸਤਿਗੁਰੂ ਜੀ ਨੇ ਲੜਕੇ ਵਾਲੇ ਘਰ ਬਾਰੇ ਜਾਣ ਕੇ ਆਗਿਆ ਦੇ ਦਿਤੀ ਅਤੇ ਭੈਣੀ ਸਾਹਿਬ ਜਾਕੇ ਵਿਆਹ ਕਰਨ ਬਾਰੇ ਪੱਕੀ ਕੀਤੀ।

ਹਰਵਿੰਦਰ ਸਿੰਘ ਹੁਰਾਂ ਤਦ ਵਿਸ਼ਵ ਸ਼ਾਕਾਹਾਰੀ ਸੰਮੇਲਨ ਦੇ ਪੈਟਰਨਾਂ ਬਾਰੇ ਸਤਿਗੁਰੂ ਜੀ ਤੋਂ ਨਾਮ ਮੰਗੇ ਤਾਂ ਹਜ਼ੂਰ ਨੇ ਇਕ ਇਸੇ ਸਰਦਾਰ ਕਰਤਾਰ ਸਿੰਘ ਤੇ ਦੂਜਾ ਸ੍ਰ: ਲਾਭ ਸਿੰਘ ਰਜਿੰਦਰ ਸਿੰਘ ਹੈਦਰਾਬਾਦ ਦੇ ਦਸੇ। ਇਕ ਪੈਟਰਨ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੂੰ ਮਿਥਿਆ ਗਿਆ। ਜਿਹਨਾਂ ਲਈ ਹਜ਼ਾਰ ਰੁਪਏ ਪੈਟਰਨ ਸ਼ਿਪ ਦਾ ਸਤਿਗੁਰੂ ਜੀ ਦੇਣਗੇ।

ਸਤਿਗੁਰੂ ਜੀ ਦੀ ਮੌਜੂਦਗੀ ਤੋਂ ਵਖ ਹੋ ਹੰਸਪਾਲ ਜੀ ਨੇ ਸੇਠ ਤਿਰਲੋਕ ਸਿੰਘ ਜੀ ਨਾਲ ਪੈਟਰਨ ਬਣਨ ਬਾਰੇ ਗਲ ਕੀਤੀ। ਸੇਠ ਜੀ ਨੇ ਪੱਕੀ ਪੈਟਰਨਸ਼ਿਪ ਬਾਰੇ, ਜੋ ਸਾਰੇ ਕੰਮਾਂ ਵਿਚ ਦਖਲ ਰਖੇ, ਪਰਵਾਨਗੀ ਦਿੰਦਿਆਂ 5 ਜਾਂ 10 ਹਜ਼ਾਰ ਰੁਪੈਆ ਦੇਣ ਤਕ ਦੀ ਗਲ ਆਖੀ! ਕੋਲੋਂ ਸ੍ਰੀ ਗੁਰਭਜਨ ਸਿੰਘ ਨੇ ਦਸਿਆ ਕਿ ਸ੍ਰੀ ਸਤਿਗੁਰੂ ਜੀ ਪੱਕੀ ਕਮੇਟੀ ਦੇ ਆਨਰੇਰੀ ਮੈਂਬਰ ਹਨ।

ਨਵ ਜੀਵ ਦਇਆ ਕਮੇਟੀ ਦਾ ਇਕ 50 ਸਫੇ ਦਾ ਸੋਵੀਨਾਰ "ਹੈਲਥ ਐਂਡ ਫੂਡ", 3000 ਤਾਦਾਦ ਵਿਚ ਸ੍ਰ: ਸੁਰਿੰਦਰ ਸਿੰਘ ਮਨਚੰਦਾ ਨੇ ਸਤਿਗੁਰਾਂ ਦੀ ਆਗਿਆ ਨਾਲ, ਖਰਚ ਕਰਕੇ ਛਪਵਾਇਆ ਹੈ ਜਿਸ ਵਿਚ ਕੁਝ ਤਸਵੀਰਾਂ ਆਰਟ ਪੇਪਰ ਤੇ ਹਨ। ਟਾਈਟਲ ਦੇ ਦੂਜੇ ਪੇਜ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਫੋਟੋ ਵੀ ਛਾਪੀ ਗਈ ਹੈ।

ਸਤਿਗੁਰੂ ਜੀ 4.30 ਵਜੇ ਇਸ਼ਨਾਨ ਪਾਣੀ ਕਰਕੇ, ਸੁਦਰਸ਼ਨ ਪਾਰਕ ਵਿਖੇ ਕਿਸੇ ਸਿਖ ਦੇ ਘਰ ਚਰਨ ਪਾਣ ਲਈ ਪਧਾਰੇ। ਸ੍ਰ: ਹਰਵਿੰਦਰ ਸਿੰਘ ਹੰਸਪਾਲ ਨਾਲ ਗਏ।

ਅਜ ਕਿਸੇ ਮੌਕੇ ਸ੍ਰੀ ਅਨੰਦ ਸਵਾਮੀ, ਜੋ ਕਿ 95 ਸਾਲ ਦੇ ਹੋ ਕੇ ਗੁਜ਼ਰੇ ਹਨ, ਦੀ ਮਿਰਤੂ ਬਾਰੇ ਸ੍ਰੀ ਰਣਬੀਰ ਨੂੰ ਮਿਲਣ ਸਤਿਗੁਰੂ ਜੀ ਨੇ ਜਾਣਾ ਹੈ। ਮੇਰੇ ਕੋਠੀਓਂ ਚਲੇ ਜਾਣ ਬਾਅਦ ਪਤਾ ਨਹੀਂ ਆਪ ਗਏ ਜਾਂ ਨਾ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

: 269656
Phones : Office : 275538
Resi. : 213054

# ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਅਨੋਖਾ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੮ ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ
ਚਾਂਦਨੀ ਚੌਂਕ ਦਿਲੀ ੧੧੦੦੦੬.

Manufacturers & Suppliers of :

TUKRIDAR PRINTED SHAMIANAS & KANATS

OF ALL KINDS, IN ATTRACTIVE AND GUARANTEED FAST COLOURS

WOODEN & STEEL FURNITURE

PLEASE CONTACT

# NAMDHARI AGENCIES

**2/2068 CHAH ANDARA,**

**(Behind Jubilee Cinema)**

**CHANDNI CHOWK, DLHI-110006**

# ਮੀਸ਼ਾ ਦੀ



# ਕਾਵਿ-ਵੰਨਗੀ

## ਦਾਅਵਤ ਤੋਂ ਬਾਅਦ

ਰਾਤ ਕਾਫੀ ਹੋ ਗਈ ਹੈ ਜਾਨੇ-ਮਨ
ਸੌਂ ਜਾਉ ਹੁਣ
ਸਾਂਭ ਹੋ ਜਾਊ ਸਵੇਰੇ ਸਭ ਸਮਾਨ
ਛੱਡੋ ਹੁਣ ਇਸ ਦਾ ਧਿਆਨ
ਇਸ ਤਰ੍ਹਾਂ ਹੀ ਰਹਿਣ ਦੇਵੋ ਮੇਜ਼ ਤੇ
ਬਚੇ ਫੁਲਕੇ
ਜੂਠੇ ਬਰਤਨ
ਖਾਲੀ ਡੋਂਗੇ
ਲਿਬੜੇ ਹੋਏ ਨੈਪਕਨ
ਰਾਤ ਕਾਫੀ ਹੋ ਗਈ ਹੈ ਜਾਨੇ-ਮਨ।
ਬਹੁਤ ਕੰਮ ਕੀਤਾ ਤੁਸੀਂ ਅੱਜ
ਲਾਹ ਦਿਉ ਸਾੜ੍ਹੀ
ਤੇ ਨਾਈਟੀ ਪਾ ਲਉ
ਲਾਹ ਕੇ ਜ਼ਿਰ ਉਤੋਂ ਸਵਿਚ
ਰਖ ਦਿਉ ਅਲਮਾਰੀ ਵਿਚ
ਥੱਕ ਗਈ ਹੋਵੇਗੀ ਗਰਦਨ
ਠੀਕ ਹੈ ਮਹਿਫ਼ਲ ਦੀ ਸਜ ਧਜ
ਬਹੁਤ ਕੰਮ ਕੀਤਾ ਤੁਸੀਂ ਅੱਜ।
ਤੁਰ ਗਏ ਮਹਿਮਾਨ ਵੀ
ਹੁਣ ਬੇਸ਼ਕ ਮੱਥੇ ਤਿਉੜੀ ਆਉਣ ਦੇਵੋ
ਸੁਣ ਕੇ ਚਗਲੇ ਹੋਏ ਲਤੀਫੇ ਚੁਗਲੀਆਂ
ਅੱਕ ਗਏ ਹੋਣੇ ਨੇ ਕੰਨ
ਥੱਕ ਗਏ ਹੋਣੇ ਨੇ ਹੋਂਠ
ਲਿਪਸਟਿਕ ਦੇ ਨਾਲ ਹੀ
ਇਹਨਾਂ ਉਤੋਂ ਲਾਹ ਦਿਉ ਮੁਸਕਾਣ ਵੀ
ਬਾਹਰ
ਪੱਛਮ ਵਿਚ ਡਿੱਗਣ ਲੱਗਾ ਹੈ ਚੰਨ
ਸੌਂ ਜਾਉ ਹੁਣ
ਰਾਤ ਕਾਫੀ ਹੋ ਗਈ ਹੈ ਜਾਨੇ-ਮਨ।

## ਗ਼ਜ਼ਲ

ਅਧੀ ਰਾਤ ਪਹਿਰ ਦੇ ਤੜਕੇ,
ਅੱਖਾਂ ਵਿਚ ਉਨੀਂਦਾ ਰੜਕੇ ।
ਆਪਣਾ ਕਮਰਾ ਝਾੜਨ ਲਗਦਾ,
ਦੂਰ ਕਿਤੇ ਜਦ ਕੁੰਡਾ ਖੜਕੇ ।
ਤੇਰੀ ਧੂੜ ਵੀ ਸੁਰਮੇ ਵਰਗੀ,
ਸੱਜਣਾਂ ਦੇ ਪਿੰਡ ਏ ਸੜਕੇ ।
ਸਿਖਰ ਦੁਪਹਿਰੇ ਕੱਲ੍ਹ ਇਕ ਰਾਹੀ
ਡਿੱਗਾ ਆਪਣੀ ਛਾਂ ਵਿਚ ਅੜਕੇ ।
ਸਿੱਕ ਨਾ ਜਾਗੇ ਫੇਰ ਮਿਲਣ ਦੀ,
ਆ ਏਦਾਂ ਵਿਛੜੀਏ ਲੜਕੇ ।
ਅੱਜ ਕਿਉਂ ਚੁੱਪ ਉਦਾਸ ਨੇ ਬੱਦਲ,
ਬਿਜਲੀ ਨੂੰ ਹੀ ਆਖੋ ਕੜਕੇ ।
ਬੁਝਿਆ ਭਾਂਬੜ ਅਜੇ ਵੀ ਦਿਲ ਵਿਚ,
ਕਦੀ ਕਦੀ ਚੰਗਿਆੜਾ ਭੜਕੇ ।
ਲੋ ਹੀ ਲੋ ਸੀ ਸੇਕ ਨਹੀਂ ਸੀ,
ਦੇਖ ਲਿਆ ਮੈਂ ਜੁਗਨੂੰ ਫੜਕੇ ।
ਜੋ ਗੱਲ ਤੈਥੋਂ ਕਹਿ ਨਾ ਹੋਈ,
ਉਹ ਮੇਰੇ ਵੀ ਦਿਲ ਵਿਚ ਰੜਕੇ ।
ਆਪਣੇ ਘਰ ਵਿਚ ਕੈਦ ਨੇ ਲੋਕੀਂ,
ਦਿਨ ਕਟਦੇ ਜੋ ਅੰਦਰ ਵੜਕੇ ।
ਜਾਨ ਰਹੀ ਨਾ ਤੇਰੇ ਬਾਝੋਂ,
ਨਬਜ਼ ਤਾਂ ਚਲੇ ਦਿਲ ਵੀ ਧੜਕੇ ।

—'ਕੱਚ ਦੇ ਵਸਤਰ' ਵਿਚੋਂ

## ਮੋਮਜਾਮਾ

ਪੋਹ ਫੁਟਾਲੇ
ਮੇਹਤਰਾਂ ਦੀ ਮਦਦ ਨਾਲ
ਰੇਹੜੇ ਉਤੇ ਲਾਸ਼ ਲੱਦੀ ਜਾ ਰਹੀ ਸੀ
ਗਲ 'ਚ ਖੁਲ੍ਹੇ ਵਾਲ
ਪਤਨੀ ਪਿੱਟਦੀ ਦੋਹਥੜੀ ਕੁਰਲਾ ਰਹੀ ਸੀ
ਫਰਜ਼-ਬੱਧੀਆਂ ਕੁਝ ਨਰਸਾਂ ਸਨ ਉਦਾਲੇ
ਵੱਡੇ ਪੁੱਤਰ ਦੇ ਕਲਾਵੇ ਵਿਚ ਮਾਂ ਬੇਹੋਸ਼ ਸੀ
ਕੀ ਕਿਸੇ ਦਾ ਦੋਸ਼ ਸੀ ।
ਲਾਸ਼ ਲੱਦੀ ਗਈ ਤਾਂ
ਇਕ ਚੁਕੰਨੀ ਨਰਸ ਨੇ ਕੋਲੋਂ ਕਿਹਾ
ਨਾਲ ਚਲਿਆ ਜਾਏ ਨਾ
ਮੋਮਜਾਮਾ ਲਾਸ਼ ਦੇ ਹੇਠਾਂ ਰਿਹਾ ।
ਮਰਨ ਵਾਲੇ ਦੇ ਪਿਓ ਨੇ
ਆਪਣੇ ਪੁੱਤਰ ਹੇਠੋਂ
ਮਲਕ ਜੇਹੇ ਖਿਸਕਾ ਲਈ
ਉਹ ਸ਼ਫਾ ਖਾਨੇ ਦੀ ਚੀਜ਼
ਬਿਰਧ ਸੋਗੀ ਕੰਬਦੇ ਹੱਥਾਂ ਦੇ ਵਿਚੋਂ
ਉਸ ਚੁਕੰਨੀ ਨਰਸ ਦੇ ਪੈਰਾਂ ਦੇ ਉਤੇ ਡਿਗ ਪਈ
ਮੱਥੇ ਤੇ ਪਾ ਕੇ ਤਿਊੜੀ
ਜਾਣ ਲੱਗੇ ਰੇਹੜੇ ਵਲ ਨੂੰ ਘੂਰ ਕੇ ਉਸ ਨੇ ਕਿਹਾ
ਬਦਤਮੀਜ਼ ।

—'ਕੱਚ ਦੇ ਵਸਤਰ'

## ਗ਼ਜ਼ਲ

ਸੰਘਣਾ ਜੰਗਲ ਭਾਂਤ ਸੁਭਾਂਤੇ ਕੁਝ ਨੀਵੇਂ ਕੁਝ ਉੱਚੇ ਰੁੱਖ,
ਉੱਚਿਆਂ ਸਾਰਾ ਸੂਰਜ ਮੱਲਿਆ ਨੀਵੇਂ ਧੁੱਪ-ਵਿਗੁੱਚੇ ਰੁੱਖ।
ਫਲ ਫੁਲ ਵੰਡਦੇ ਛਾਵਾਂ ਕਰਦੇ ਬਹੁਤ ਨੇ ਸੱਚੇ ਸੁੱਚੇ ਰੁੱਖ,
ਚੂੰਢਣ ਮਾਸ ਤੇ ਹੱਡੀਆਂ ਜੁੱਟਣ ਕੁਝ ਰਤ-ਪੀਣੇ ਲੁੱਚੇ ਰੁੱਖ।
ਇਹ ਕਿੱਧਰ ਦੀ ਨ੍ਹੇਰੀ ਝੁੱਲੀ ਇਹ ਕਿੱਦਾਂ ਦੀ ਵਰਖਾ ਹੋਈ,
ਚੁੱਪ ਚੁਪੀਤੇ ਸਹਿਮੇ ਸਹਿਮੇ ਕਿਉਂ ਕੁਝ ਖ਼ੂਨ-ਗੜੁੱਚੇ ਰੁੱਖ।
ਆਜੜੀਆਂ ਨੇ ਤੁੱਕੇ ਝਾੜੇ ਸੱਕ ਲਾਹੇ ਰੰਗ-ਸਾਜ਼ਾਂ ਨੇ,
ਅਗਲੀ ਰੁੱਤ ਉਡੀਕ ਰਹੇ ਨੇ ਝੰਬੇ ਅਤੇ ਖਰੁੱਚੇ ਰੁੱਖ।
ਮਿੱਟੀ ਵਿਚ ਤਾਂ ਨਹੀਂ ਖਰਾਬੀ, ਇਹ ਮੌਸਮ ਦੀ ਸਾਜ਼ਸ਼ ਹੈ,
ਆਪੇ ਕਦ ਚਾਹੁੰਦੇ ਨੇ ਹੋਣਾ ਰੁੰਡ ਮਰੁੰਡੇ ਬੁੱਚੇ ਰੁੱਖ।
ਦਿਸਹਦਿਆਂ ਤੇ ਗਹਿਰਾਂ ਚੜ੍ਹੀਆਂ ਕਹਿਰ ਦਾ ਝੱਖੜ ਝੁੱਲੇਗਾ,
ਟੇਕਣਗੇ ਧਰਤੀ ਨੂੰ ਮੱਥੇ ਨਿਉਂ ਨਿਉਂ ਉੱਚੇ ਉੱਚੇ ਰੁੱਖ।

## ਗ਼ਜ਼ਲ

ਲਹਿਰਾਂ ਸਦਿਆ ਸੀ ਸਾਨੂੰ ਵੀ ਇਸ਼ਾਰਿਆਂ ਦੇ ਨਾਲ,
ਸਾਥੋਂ ਮੋਹ ਤੋੜ ਹੋਇਆ ਨਾ ਕਿਨਾਰਿਆਂ ਦੇ ਨਾਲ।
ਐਵੇਂ ਹੇਜ ਨਾ ਵਿਖਾਲ ਸਾਡੇ ਢਾਰਿਆਂ ਦੇ ਨਾਲ,
ਤੇਰਾ ਆਉਣ ਜਾਣ ਉੱਚਿਆਂ ਚੁਬਾਰਿਆਂ ਦੇ ਨਾਲ।
ਜਾਓ ਲਭ ਕੇ ਲਿਆਉ ਕਿਥੇ ਰਹੀ ਉਹ ਨਜ਼ਰ,
ਜਿਹੜੀ ਉਲਝੀ ਸੀ ਸੋਹਣਿਆਂ ਨਜ਼ਾਰਿਆਂ ਦੇ ਨਾਲ।
ਅੱਗੇ ਤੁਰਿਆ ਨਾ ਜਾਏ ਪਿਛੇ ਪਰਤਿਆ ਨਾ ਜਾਏ,
ਕਿਨ੍ਹਾਂ ਰਾਹਾਂ ਉਤੇ ਆਏ ਤੇਰੇ ਲਾਰਿਆਂ ਦੇ ਨਾਲ।
ਅੱਜ ਭਟਕਦੇ ਖਿਆਲ ਵਾ-ਵਰੋਲਿਆਂ ਦੇ ਵਾਂਗ,
ਕਲ੍ਹ ਖੇਡਦੇ ਸੀ ਰੰਗਲੇ ਗੁਬਾਰਿਆਂ ਦੇ ਨਾਲ।

—'ਕੱਚ ਦੇ ਵਸਤਰ' ਵਿਚੋਂ

# ਪ੍ਰਾਹੁਣ

ਸਾਡੇ ਘਰ ਅਜ
ਨਿੱਕੀ ਜਹੀ ਪ੍ਰਾਹੁਣੀ ਆਈ।
ਬਿਟ ਬਿਟ ਤੱਕੇ
ਬੋਲ ਨਾ ਸੱਕੇ,
ਸਾਡੀ ਸਮਝੇ
ਨਾ ਆਪਣੇ ਦਿਲ ਦੀ ਗੱਲ ਦੱਸੇ
ਤਿੱਖਾ ਤਿੱਖਾ ਰੋਵੇ
ਨਿੱਕਾ ਨਿੱਕਾ ਹੱਸੇ,
ਸਾਡੇ ਘਰ ਦੀਆਂ ਰਸਮਾਂ ਵੇਖ ਜਿਵੇਂ ਘਬਰਾਈ।
ਔਖੀਆਂ ਵਾਟਾਂ ਕੱਟਕੇ
ਖਬਰ ਨਹੀਂ ਹੈ ਕਿਹੜੇ ਦੇਸੋਂ
ਰੱਬ ਦੀ ਘੱਲੀ
ਸਾਡੇ ਘਰ ਅੱਜ
ਨਿੱਕੀ ਜਿਹੀ ਪ੍ਰਾਹੁਣੀ ਆਈ।
ਪੀੜਾਂ ਭੰਨੀ ਮਾਂ ਇਸ ਦੀ
ਸ਼ਰਮਿੰਦੀ ਜਾਪੇ
ਦਿਸੇ ਉਦਾਸ,
ਉਸ ਨੂੰ ਹੋਰ ਹੋਰ ਸੀ ਆਸ।
ਉਸ ਦੀ ਸਬਰ ਭਰੀ ਖਾਮੋਸ਼ੀ ਦਾ ਮਤਲਬ ਮਜਬੂਰ,
'ਜੋ ਰੱਬ ਨੂੰ ਮਨਜ਼ੂਰ
ਮੇਰਾ ਨਹੀਂ ਕਸੂਰ।'
ਦਾਦੀ ਕਹੇ
ਇਹ ਧਨ ਪਰਾਇਆ।
ਇਸ ਨੇ ਲੈਣਾ
ਪਿਛਲੇ ਜਨਮ ਦਾ ਕੋਈ ਉਧਾਰ,
ਹੁਣ ਤੋਂ ਫਿਕਰ ਕਰੇ ਪਰਵਾਰ
ਕੁੜੀਆਂ ਵੱਧਣ ਕੌੜੀ ਵੇਲ ਦੇ ਵਾਂਗੂੰ,
ਜੰਮੀਂ ਅੱਜ ਭਲਕੇ ਮੁਟਿਆਰ
ਢੂੰਡੋਂ ਇਸ ਲਈ ਹੁਣੇ ਪ੍ਰਾਹੁਣਾ
ਚੜ੍ਹ ਗਿਆ ਜਾਣੋ ਸਿਰ ਤੇ ਭਾਰ।
ਜੀ ਕਹਿੰਦਾ ਏ
ਕਹਿ ਦਿਆਂ ਇਸ ਦੇ ਕੰਨੀਂ,
'ਤੇਰੇ ਹੱਥ ਵਿਚ ਇੱਜ਼ਤ ਸਾਡੀ'
ਬੀਬੀ ਬਣ ਕੇ ਉਮਰ ਗੁਜ਼ਾਰੀਂ
ਦਖੀਂ, ਦਿਲ ਦੀ ਗੱਲ ਨਾ ਮੰਨੀਂ।'
ਸਮਝਾ ਦੇਵਾਂ
'ਬੱਚੀਏ ਹੋ ਹੁਸ਼ਿਆਰ
ਜੱਗ ਦੀਆਂ ਊਜਾਂ ਹੁਣੇ ਤਿਆਰ।'
ਪਰ ਇਹ ਸਾਡੀ ਗੱਲ ਨਾ ਸਮਝੇ
ਨਾ ਆਪਣੇ ਦਿਲ ਦੀ ਗੱਲ ਦੱਸੇ,
ਤਿੱਖਾ ਤਿਖਾ ਰੋਵੇ
ਨਿੱਕਾ ਨਿਕਾ ਹੱਸੇ,
ਸਾਡੇ ਘਰ ਦੀਆਂ ਰਸਮਾਂ ਵੇਖ ਜਿਵੇਂ ਘਬਰਾਈ।
ਰੱਬ ਦੀ ਘੱਲੀ
ਖ਼ਬਰ ਨਹੀਂ ਹੈ ਕਿਹੜੇ ਦੇਸੋਂ
ਸਾਡੇ ਘਰ ਅੱਜ
ਨਿੱਕੀ ਜਿਹੀ ਪ੍ਰਾਹੁਣੀ ਆਈ।

# ਗ਼ਜ਼ਲ

ਚੰਗੇ ਨਹੀਂ ਆਸਾਰ ਨਗਰ ਦੇ,
ਉਂਘਣ ਪਹਿਰੇਦਾਰ ਨਗਰ ਦੇ।
ਰੰਗ ਬਰੰਗੀਆਂ ਰੌਸ਼ਨੀਆਂ ਵਿਚ,
ਗੰਧਲੇ ਕਾਰੋਬਾਰ ਨਗਰ ਦੇ।
ਇਸ ਦੀ ਰੂਹ ਹੈ ਗੰਦਾ ਨਾਲਾ,
ਜੋ ਵਗਦਾ ਵਿਚਕਾਰ ਨਗਰ ਦੇ।
ਉੱਚੇ ਮਹਿਲ ਮੁਨਾਰੀਂ ਵਸਣ,
ਸਭ ਨੀਵੇਂ ਕਿਰਦਾਰ ਨਗਰ ਦੇ।
ਕੱਢ ਲੈਂਦੇ ਨੇ ਅਤਰ ਬਦਨ ਦਾ,
ਕਾਰੀਗਰ ਅੱਤਾਰ ਨਗਰ ਦੇ।
ਚਲਦੇ ਚਿੱਟੇ ਚਾਨਣ ਵਿਚ ਹੀ,
ਸਭ ਕਾਲੇ ਬਾਜ਼ਾਰ ਨਗਰ ਦੇ।
ਰੌਣਕ ਵਿਚ ਕੱਟਦੇ ਇਕਲਾਪਾ,
ਲੋਕ ਬੜੇ ਖੁਦਦਾਰ ਨਗਰ ਦੇ।
ਜੀ ਲਗ ਜਾਊ ਹੌਲੀ ਹੌਲੀ,
ਸਿੱਖੋ ਚੱਜ ਆਚਾਰ ਨਗਰ ਦੇ।

—'ਕੱਚ ਦੇ ਵਸਤਰ' ਵਿੱਚੋਂ

# ਫਸਾਦ

ਸ਼ਹਿਰ ਕੋਈ ਵੀ ਹੋਵੇ
ਭਵਿੰਡੀ ਮੇਰਠ ਜਾਂ ਨਾਗਪੁਰ
ਪੱਜ ਕੋਈ ਵੀ ਹੋਵੇ
ਮਸਜਦ ਦੇ ਗੁੰਬਦ ਤੋਂ ਉੱਚਾ ਵਾਜੇ ਦਾ ਸ਼ੋਰ
ਪਿੱਪਲ ਦੇ ਟਾਹਣੇ ਤੋਂ ਉੱਚੇ ਤਾਜ਼ੀਆਂ ਦਾ ਜਲੂਸ
ਗਊ ਮਾਤਾ ਦੀ ਰਖਿਆ
ਬੱਚਿਆਂ ਦਾ ਪਤੰਗ ਲੁੱਟਣ ਤੇ ਝਗੜਾ
ਜਾਂ ਕੋਈ ਹੋਰ
ਪਹਿਲਾਂ ਹੀ ਤਿਆਰ ਹੁੰਦੇ ਨੇ,
ਛੁਰੇ ਬਰਛੇ ਪਸਤੌਲ ਤੇ ਦਸਤੀ ਬੰਬ ।
ਸ਼ਹਿਰ ਕੋਈ ਵੀ ਹੋਵੇ
ਪੱਜ ਕੋਈ ਵੀ ਹੋਵੇ
ਧਰਮ ਨਿਰਪੱਖਤਾ ਦਾ ਤਕਾਜ਼ਾ ਹੈ
ਫਿਰਕਿਆਂ ਦਾ ਨਾਂ ਲੈਣਾ ਠੀਕ ਨਹੀਂ
ਇਕੋ ਤਰ੍ਹਾਂ ਛਪਦੀ ਹੈ ਵਾਰਦਾਤ ਦੀ ਖਬਰ
ਜਿਸ ਨੂੰ ਪੜ੍ਹਕੇ ਦੁੱਖ ਹੋਣਾ
ਅੱਖਾਂ ਚੋਂ ਅੱਥਰੂ ਟਪਕਣਾ
ਜਾਂ ਖਨ ਖੌਲਣਾ ਤਾਂ ਕਿਤੇ ਰਿਹਾ
ਹੁਣ ਤਾਂ ਇਹਨਾਂ ਚੋਂ ਕੁਝ ਵੀ ਨਾ ਹੋਣ ਤੇ
ਸ਼ਰਮ ਵੀ ਨਹੀਂ ਆਉਂਦੀ ।
ਮੈਂ ਜਾਣਦਾ ਹਾਂ
ਸਰਕਾਰੀ ਅੰਕੜਿਆਂ
ਅਖਬਾਰੀ ਅੰਦਾਜ਼ਿਆਂ
ਤੇ ਮਰਨ ਵਾਲਿਆਂ ਦੀ ਅਜਲ ਗਿਣਤੀ ਵਿਚ
ਕਿੰਨਾ ਫਰਕ ਹੁੰਦਾ ਹੈ
ਕੁਝ ਦਿਨ ਬੇਹਿਸ ਜਹੀ ਬਹਿਸ ਹੋਏਗੀ
ਕਰੜੇ ਅਨੁਸ਼ਾਸਨ ਬਾਰੇ
ਨਿਰਪੱਖ ਪ੍ਰਸ਼ਾਸਨ ਬਾਰੇ
ਇਕ ਦੂਜੇ ਦੀ ਗੱਲ ਸਮਝਣ ਤੇ ਸਹਿਣ ਬਾਰੇ
ਮਿਲ ਜੁਲ ਕੇ ਰਹਿਣ ਬਾਰੇ
ਅਦਾਲਤੀ ਪੜਤਾਲ ਸ਼ੁਰੂ ਹੋਣ ਤੇ
ਹੜਤਾਲ ਖੁਲ੍ਹ ਜਾਏਗੀ
ਪੜਤਾਲ ਦੀ ਰਿਪੋਟ ਲਿਖੀ ਜਾਣ ਤਕ
ਬਹੁਤ ਸਾਰੇ ਲੋਕਾਂ ਨੂੰ
ਕਿੰਜ ਕਦ ਹੋਈ ਵਾਰਦਾਤ ਭੁੱਲ ਜਾਏਗੀ
ਉਦੋਂ ਤਕ ਹੋਰ ਬਹੁਤ ਕੁਝ ਹੋਇਆ ਹੋਏਗਾ
ਕਿਸੇ ਹੋਰ ਸ਼ਹਿਰ ਵਿਚ
ਕਿਸੇ ਹੋਰ ਪੱਜ ਹੇਠ ।

# ਵਿੱਥ

ਨਾਹਰੇ ਲਾਉਂਦੀ
ਭੁੱਖੀ
ਭੜਕੀ
ਭੀੜ ਬਜ਼ਾਰੋਂ ਲੰਘ ਰਹੀ ਹੈ
ਸਿਰਜਣਹਾਰੇ ਹੱਥਾਂ ਦਾ ਹੱਕ ਮੰਗ ਰਹੀ ਹੈ ।
ਰੋਟੀ ਖਾਂਦਾ
ਮੈਂ
ਢਾਬੇ ਦੀ ਚੂਲਾਂ-ਢਿੱਲੀ ਬੈਂਚ ਉੱਤੇ
ਖੜਾ ਹੋ ਗਿਆ
ਅੱਖ ਝਲਸਿਆ
ਢਿੱਡ ਇਥੇ ਹੈ
ਦਿਲ ਉਥੇ ਹੈ
ਤੇ ਸ਼ਰਮਿੰਦੀਆਂ ਨਜ਼ਰਾਂ ਨਾਲ
ਖੜੋਤਾ
ਹੱਕੀ ਰੋਹ ਦਾ ਜਲਵਾ ਦੇਖ ਰਿਹਾ ਹਾਂ ।
ਨਾਲੇ ਸੋਚਾਂ ਹਾਲੇ ਮੇਰੇ ਵਿਚ ਬਾਕੀ ਹੈ
ਹਿੰਮਤ ਕਿੰਨੀ
ਏਸ ਬੈਂਚ ਤੋਂ ਉਸ ਭੀੜ ਤਕ
ਵਿੱਥ ਹੈ
ਸਿਰਫ ਨਮੋਸ਼ੀ ਜਿੰਨੀ ।

—'ਕੱਚ ਦੇ ਵਸਤਰ' ਵਿਚੋਂ

---

# ਬਾਬਾ ਨਾਨਕ

ਮੈਂ ਇਕ ਭੁਲਿਆ ਭਟਕਿਆ ਰਾਹੀਂ
ਤੈਨੂੰ ਚੇਤੇ ਕਰ ਲੈਂਦਾ ਹਾਂ
ਕਦੀ ਕਦਾਈਂ ਵਰ੍ਹੇ ਛਿਮਾਹੀਂ
ਉਂਜ ਮੇਰਾ ਰਾਹ
ਤੇਰੇ ਦੱਸੇ ਹੋਏ ਰਾਹ ਤੋਂ ਬੜਾ ਅਲੱਗ ਹੈ
ਆਪਣੇ ਨਿੱਕੇ ਜਿਹੇ ਘਰ ਵਿਚ
ਮੈਂ ਹਥਿਆਰ-ਵਿਹੂਣਾ ਬਾਬਰ
ਮੇਰੇ ਅੰਦਰ ਕੌਡਾ ਰਾਕਸ਼
ਮੇਰੇ ਅੰਦਰ ਸੱਜਣ ਠਗ ਹੈ
ਮੈਨੂੰ ਤੇਰੀ ਲੋੜ ਰਹੀ ਹੈ
ਮੈਨੂੰ ਤੇਰੀ ਖੋਜ ਰਹੀ ਹੈ
ਵੱਖੋ ਵੱਖ ਵਰਗਾਂ ਦੇ
ਕਈ ਕਲੰਡਰਾਂ ਉੱਤੇ
ਤੇਰੀਆਂ ਕੁਝ ਤਸਵੀਰਾਂ ਤੱਕੀਆਂ
ਉਨ੍ਹਾਂ ਤਸਵੀਰਾਂ ਚੋਂ ਇਹ ਚੁੰਧਿਆਰੀਆਂ ਅੱਖੀਆਂ
ਤੇਰਾ ਕੋਈ ਸੁਨੇਹਾ ਲੱਭ ਨਾ ਸਕੀਆਂ
ਉਹਨਾਂ ਕਲੰਡਰਾਂ ਵਿਚ ਤਾਂ ਹੈ ਸਨ
ਥਿੱਤਾਂ, ਵਾਰ ਅਤੇ ਤਿਉਹਾਰ
ਤੇ ਜਾਂ ਕਈ ਮਿਲਾਵਟ ਭਰੀਆਂ ਵਸਤਾਂ ਦਾ ਪ੍ਰਚਾਰ
ਤੇਰੇ ਨਾਂ ਤੇ
ਵੱਡੀਆਂ ਵੱਡੀਆਂ ਮਿੱਲਾਂ ਚਲਣ
ਰੋਜ਼ ਜਿਨ੍ਹਾਂ ਵਿਚ
ਭਾਈ ਲਾਲੋਆਂ ਦੇ ਹੱਡ ਪਿਸਦੇ
ਅਤੇ ਜਿਨ੍ਹਾਂ ਦੇ ਮਾਲਕ ਭਾਗੋ
ਆਪਣੇ ਨਿੱਕੇ ਜਿਹੇ ਘੇਰੇ ਵਿਚ
ਪਸਚਾਤਾਪ ਨਾ ਕਰਦੇ ਦਿਸਦੇ

ਇਕ ਦਿਨ ਮੈਂ
ਇਕ ਤੀਰਥ ਜਾ ਕੇ ਸੀਸ ਨਿਵਾਇਆ
ਉਸ ਤੀਰਥ ਦਾ ਭਾਈ
ਤੇਰੀ ਬਾਣੀ ਪੜ੍ਹ ਕੇ
ਆਪਣਾ ਪੇਟ ਪਾਲਦਾ
ਤੇ ਲੋਕਾਂ ਦੇ ਪਾਪ ਟਾਲਦਾ
ਸਾਧਾਰਣ ਆਖੰਡ ਪਾਠ ਦੇ
ਵੱਖੋ ਵੱਖਰੇ ਭਾ ਦਸਦਾ ਸੀ
ਉਸ ਨੇ ਤੇਰੇ ਸ਼ਬਦਾਂ ਦਾ ਪਰ
ਪਾਰਾਵਾਰ ਕਦੀ ਨਾ ਪਾਇਆ
ਮੈਂ ਉਸ ਤੀਰਥ ਸੀਸ ਨਿਵਾਇਆ
ਪਰ ਤੂੰ ਮੈਨੂੰ
ਉਥੇ ਵੀ ਨਜ਼ਰੀਂ ਨਾ ਆਇਆ
ਮੇਰੀਆਂ ਚੁੰਧਿਆਈਆਂ ਅੱਖੀਆਂ ਦੇ ਅੱਗੇ
ਉੱਚੇ ਉੱਚੇ ਧਾਮ ਖੜੇ ਨੇ
ਕਈ ਕਲੰਡਰ ਤੇ ਮਿੱਲਾਂ ਦੇ ਨਾਮ ਖੜੇ ਨੇ
ਏਸੇ ਲਈ ਹੁਣ
ਮੈਂ ਇਕ ਭੁਲਿਆ ਭਟਕਿਆ ਰਾਹੀ
ਤੈਨੂੰ ਚੇਤੇ ਕਰ ਲੈਂਦਾ ਹਾਂ
ਰਸਮੋਂ ਰਸਮੀਂ
ਸ਼ਰਮੋਂ ਸ਼ਰਮੀਂ
ਕਦੀ ਕਦਾਈ ਵਰ੍ਹੇ ਛਿਮਾਹੀ
ਉਂਜ ਮੇਰਾ ਰਾਹ
ਤੇਰੇ ਦਸੇ ਹੋਏ ਰਾਹ ਤੋਂ ਬੜਾ ਅਲੱਗ ਹੈ
ਮੈਂ ਹਥਿਆਰ-ਵਿਹੂਣਾ ਬਾਬਰ
ਮੇਰੇ ਅੰਦਰ ਕੋੜਾ ਰਾਖਸ਼
ਮੇਰੇ ਅੰਦਰ ਸੱਜਣ ਠਗ ਹੈ।

—'ਧੀਮੇ ਬੋਲ' ਵਿਚੋਂ

# ਸ. ਸ. ਮੀਸ਼ਾ

—ਫ਼ਕੀਰ ਚੰਦ ਤੁਲੀ

ਜਦੋਂ ਕਿ ਬੁਲਬਲੀ ਤੇ ਚੀਕ
ਕ੍ਰਿਸ਼ਨ ਦੀ ਫਰੇਬੀ-ਸਿਆਸਤ
ਨਿਗਲ ਚੁੱਕੀ ਸੀ !
ਤਾਂ ਵਿਚਾਰਾ ਵਰਵਰੀਕ ਦਾ ਸੀਸ ਕੀ ਕਰਦਾ ?
ਹੱਕੀ-ਭੀੜ ਲਈ ਉਸ "ਨਜ਼ਰ" ਤੋਂ ਕੀ ਸਰਦਾ ?
ਚਮਨ ਵਿਚ ਬਦਤਮੀਜ਼ੀ ਤੇ ਤਾਂ ਕੀ ਪਰਦਾ ਜਾਂ ਬੇਪਰਦਾ !
ਉਸ ਦੀ ਵਾਣੀ ਜਦੋਂ ਦੀ ਹੋ ਗਈ ਅਕਾਸ਼ਵਾਣੀ ਮੈਨੂੰ ਤਾਂ
ਓਦੋਂ ਦਾ ਓਹ
ਗਮਲੇ 'ਚ ਉਗਿਆ—ਸਫੈਦੇ ਦਾ ਰੁੱਖ ਲੱਗਦਾ ਹੈ !!
ਭਾਵੇਂ ਓਹ ਅੱਠ-ਪੈਰ ਘੱਟ ਤੁਰਿਆ
ਪਰ "ਸਿਰਜਣਾ" ਦੀ ਖਬਰ ਗਲਤ ਨਿਕਲੀ
ਤੇ ਓਹ "ਕਾਹਲਾ" ਆਪ ਆਪਣੀ ਮੋਰਨੀ ਦੀ ਤੋਰ ਭੁੱਲ
ਬੈਠਾ !
ਸਮਝ ਨਹੀਂ ਔਂਦਾ।
ਕਿ ਇਕ ਬੁੱਢੜੀ ਆਵਾਜ਼ ਦੀ ਬਗਲ ਨੂੰ—ਓਹ ਕਿਉਂ
ਤਰਸਦਾ ਹੈ !
ਜਦੋਂ ਕਿ ਉਸ ਦੀਆਂ ਆਪਣੀਆਂ ਹੀ ਕਈ ਬਗਲਾਂ ਹਨ।

5/3 ਰਮੇਸ਼ ਕਲੋਨੀ
ਜਲੰਧਰ

# ਇਕ ਬਹੁਪੱਖੀ ਸ਼ਖਸੀਅਤ

(ਪ੍ਰੇਮ ਸਿੰਘ ਐਡਵੋਕੇਟ)

ਉਂਜ ਤਾਂ ਹਰ ਇਕ ਦੀ ਜ਼ਿੰਦਗੀ ਦੇ ਕਈ ਰੂਪ ਹੁੰਦੇ ਹਨ ਪਰ ਬਹੁਤੇ ਲੋਕ ਕਦੇ ਵੀ ਆਪਣੇ ਮੁਢੋਂ ਬਣੇ ਸੁਭਾ ਤੋਂ ਨਿਖੜ ਨਹੀਂ ਸਕਦੇ। ਪਰ ਕੁਝ ਵਿਰਲੇ ਮਨੁੱਖ ਹਰ ਪਲ ਵੱਖ-ਵੱਖ ਧਾਰਨਾ ਵਿਚ ਜੀਣ ਦੇ ਆਦੀ ਹੋ ਜਾਂਦੇ ਹਨ। ਸ਼ਾਇਦ ਮੀਸ਼ਾ ਜੀ ਇਸ ਦੂਜੀ ਪੀੜ੍ਹੀ ਵਿਚ ਆਉਂਦੇ ਹਨ।

ਐਸ. ਐਸ. ਮੀਸ਼ਾ ਹੋਰਾਂ ਨੂੰ ਪਹਿਲੀ ਵਾਰ ਮੈਂ ਕਵੀ ਦੇ ਰੂਪ ਵਿਚ ਨਹੀਂ ਸੀ ਮਿਲਿਆ। ਜਲੰਧਰ ਰੇਡੀਓ ਦੇ ਪ੍ਰਬੰਧਕ ਹੋਣ ਦੇ ਨਾਤੇ ਉਨ੍ਹਾਂ ਨਾਲ ਪਹਿਲੀ ਭੇਂਟ ਰੇਡੀਓ ਸਟੇਸ਼ਨ ਤੇ ਹੋਈ। ਪੰਜਾਬ ਕੀਰਤਨ ਦਰਬਾਰ ਵਲੋਂ ਹੋ ਰਹੇ ਸਮਾਗਮ ਦੇ ਪ੍ਰੋਗਰਾਮ ਨੂੰ ਰੇਡੀਓ ਵਾਲਿਆਂ ਨੇ ਰੀਲੇ ਕਰਨਾ ਸੀ। ਉਹ ਇਸ ਵਿਭਾਗ ਦੇ ਇੰਨਚਾਰਜ ਸਨ, ਫਿਰ ਅਸਾਂ ਚੰਡੀਗੜ੍ਹ ਰਾਜ ਭਵਨ ਵਿਚ ਕੀਰਤਨ ਦਰਬਾਰ ਕਰਵਾਇਆ। ਉਹ ਸਾਰਾ ਪ੍ਰੋਗਰਾਮ ਉਨ੍ਹਾਂ ਆਪ ਅਨਾਊਂਸ ਕੀਤਾ। ਹਰ ਆਈਟਮ ਤੋਂ ਪਹਿਲਾਂ ਛੋਟੀ-ਛੋਟੀ ਸਮੀਖਿਆ ਉਹ ਕਰਦੇ ਗੁਰਬਾਣੀ ਦੇ ਬੜੇ ਸੂਝਵਾਨ ਪ੍ਰਤੀਤ ਹੋਏ।

ਫਿਰ ਪਤਾ ਲਗਾ ਕਿ ਹਜ਼ੂਰ ਵੱਡੇ ਸ਼ਾਇਰ ਵੀ ਹਨ। ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਸੰਬੰਧੀ ਉਨ੍ਹਾਂ ਦੀ ਇਕ ਕਵਿਤਾ ਪਾਲ ਨੇ ਡੀ. ਏ. ਵੀ. ਕਾਲਜ ਵਿਚ ਪੜ੍ਹੀ। ਮੁਖ ਮੰਤਰੀ ਸਮੇਤ ਸਾਰੇ ਸਰੋਤਿਆਂ ਨੇ ਮੀਸ਼ਾ ਜੀ ਦੀ ਉਸ ਲੇਖਣੀ ਨੂੰ ਬਹੁਤ ਸਲਾਹਿਆ।

ਪੰਜਾਬੀ ਸਾਹਿਤ ਦੇ ਇਸ ਵਡ-ਮੁੱਲੇ ਹੀਰੇ ਦੀ ਕਦਰ ਭਾਰਤ ਸਰਕਾਰ ਨੇ ਵੀ ਪੁਰਸਕਾਰ ਦੇ ਕੇ ਕੀਤੀ। ਉਨਾਂ ਦੀਆਂ ਨਜ਼ਮਾਂ ਵਿਚ ਮੌਲਕਤਾ ਵੇਖ ਕੇ ਮਨ ਨੂੰ ਬੜੀ ਰਾਹਤ ਮਿਲਦੀ ਹੈ। ਉਹ ਸਾਡੀ ਪੀੜ੍ਹੀ ਦੇ ਮਹਾਨ ਕਵੀ ਹਨ। ਹਰ ਕਵਿਤਾ ਵਿਚ ਇਕ ਵਡ-ਮੁੱਲਾ ਖਿਆਲ ਦੇ ਕੇ ਉਸ ਦੀ ਤਲੱਖ ਹਕੀਕਤ ਨੂੰ ਉਘਾੜ ਲੈਣਾ ਉਨ੍ਹਾਂ ਦਾ ਸ਼ਾਇਰਾਨਾ ਕਰੱਤਬ ਹੈ।

ਇਕ ਦਿਨ ਮੇਰੇ ਘਰ ਆਏ ਤਾਂ ਮੈਂ ਕਈ ਕਵਿਤਾਵਾਂ ਟੇਪ ਕਰ ਲਈਆਂ। ਹੁਣ ਹਰ ਮਹਿਮਾਨ ਨੂੰ ਉਹ ਸੁਣਾ ਕ ਉਨ੍ਹਾਂ ਦਾ ਜੀ ਪ੍ਰਚਾਂਦਾ ਹਾਂ।

ਉਨ੍ਹਾਂ ਦੀ ਸ਼ਖਸੀਅਤ ਦਾ ਇਕ ਹੋਰ ਪਹਿਲੂ ਵੀ ਹੈ। ਉਹ ਹੈ ਉਨ੍ਹਾਂ ਦੀ ਦੋਸਤੀ ਦਾ ਪੰਧ। ਉਨ੍ਹਾਂ ਦੇ ਹਰ ਤਰ੍ਹਾਂ ਦੇ ਗੂਹੜੇ ਮਿੱਤਰ ਤੁਹਾਨੂੰ ਹਰ ਖੇਤਰ ਵਿਚ ਮਿਲਣਗੇ। ਵੱਡੇ ਸਰਕਾਰੀ ਅਫਸਰ, ਸਾਹਿਤਕਾਰ, ਰਾਜਨੀਤਕ ਲੋਕ ਸਾਰੇ ਉਨ੍ਹਾਂ ਦੇ ਮਿੱਤਰ ਤੇ ਪਿਆਰ ਕਰਨ ਵਾਲੇ ਹਨ। ਮੈਂ ਕਈ ਵਾਰ ਗੱਲ ਕਰਦਿਆਂ ਜਦ ਜਾਣਦਾਂ ਹਾਂ ਕਿ ਫਲਾਣਾ ਆਦਮੀ ਵੀ ਉਨ੍ਹਾਂ ਦਾ ਦੋਸਤ ਹੈ ਤਾਂ ਉਨ੍ਹਾਂ ਦੀ ਦੋਸਤੀ ਦਾ ਡੂੰਘ ਮਾਪਣ ਲਗ ਜਾਂਦਾ ਹਾਂ। ਉਨ੍ਹਾਂ ਦੀ ਦੋਸਤੀ ਦਾ ਜਾਦੂ ਬੜਾ ਪ੍ਰਤੱਖ ਦਿਸਦਾ ਹੈ।

ਮੈਂ ਆਪ ਬਹੁਤੇਰਾ ਨੇੜੇ ਹਾਂ ਉਨ੍ਹਾਂ ਦੇ, ਪਰ ਇਹ ਨਹੀਂ ਜਾਣ ਸਕਿਆ ਕਿ ਉਨ੍ਹਾਂ ਦੇ ਦੋਸਤਾਂ ਦੀ ਲਿਸਟ ਵਿਚ ਸ਼ਾਮਲ ਹਾਂ ਕਿ ਨਹੀਂ। ਪਰ ਉਨ੍ਹਾਂ ਦੀ ਗਰੀਬ ਨਵਾਜ਼ੀ ਇਸ ਗਲੋਂ ਜ਼ਰੂਰ ਮਾਪ ਲੈਂਦਾ ਹਾਂ ਕਿ ਜਿਸ ਦਿਨ ਕਿਸੇ ਪਰਚੇ ਵਿਚ ਮੇਰੀ ਕੋਈ ਲਿਖਤ ਛਪੇ ਤਾਂ ਉਸੇ ਸਵੇਰ ਉਹ ਟੈਲੀਫੂਨ ਕਰਨੋ ਨਹੀਂ ਉਕਦੇ। ਸਿਰਫ ਸਲਾਹਣਾ ਹੀ ਨਹੀਂ ਕਰਦੇ ਕਈ ਵਾਰੀ ਚੰਗੀਆਂ ਸੁਣਾਂ ਵੀ ਦੇਂਦੇ ਹਨ।

ਉਨ੍ਹਾਂ ਦੇ ਸਾਰੇ ਸਨੇਹੀ ਇਕ ਗੱਲੋਂ ਉਨ੍ਹਾਂ ਤੋਂ ਬੜੇ ਦੁੱਖੀ ਹਨ। ਉਹ ਭਾਵੇਂ ਸ: ਮਨਮੋਹਣ ਸਿੰਘ I. A. S. ਹੋਣ ਜਾਂ ਅੰਮ੍ਰਿਤਾ ਪ੍ਰੀਤਮ, ਹਰ ਕੋਈ ਆਖਦਾ ਹੈ ਕਿ ਉਹ ਲਿਖਣ ਵਲੋਂ ਬੜੇ ਲਾ-ਪ੍ਰਵਾਹ ਹੋ ਗਏ ਹਨ। ਜਿੰਨਾ ਉਨ੍ਹਾਂ ਵਿਚ ਗੁਣ ਹੈ ਉਸ ਦਾ ਦਸਵਾਂ ਹਿੱਸਾ ਵੀ ਉਹ ਲਿਖਣ ਵਲ ਨਹੀਂ ਲਾਂਦੇ। ਮਹੀਨਿਆਂ ਬੱਧੀ ਕੋਈ ਕਵਿਤਾ ਨਾ ਲਿਖਣੀ ਉਨ੍ਹਾਂ ਦੀ ਸਾਹਿਤ ਨਾਲ ਵਧੀਕੀ ਹੈ। ਮੇਰੀ ਜਾਚੇ ਇਸ ਲਈ ਉਨ੍ਹਾਂ ਕੋਲ ਵਡਾ ਪ੍ਰੋਟੈਸਟ ਕਰਨਾ ਚਾਹੀਦਾ ਹੈ ਤੇ ਮੈਂ ਇਸ ਦੀ ਆਵਾਜ਼ ਉਠਾਣੀ ਸੋਚਦਾ ਹਾਂ।

# ਦੇਸੀ ਸ਼ਹਿਦ ਦੀ ਬੂੰਦ

**ਕੁਲਦੀਪ ਸਿੰਘ 'ਮੀਲ'**

ਆਲ ਇੰਡੀਆ ਰੇਡੀਓ ਜਲੰਧਰ ਦੇ ਲਾਅਨ ਜਾਂ ਵਰਾਂਡੇ 'ਚ ਪੋਚਵੀਂ ਪੱਗ ਵਾਲਾ ਸਡੌਲ ਸਰੀਰ ਖਚਰੀ ਜਿਹੀ ਮੁਸਕਾਨ ਨਾਲ ਤੁਹਾਨੂੰ ਜਾਣੇ ਪਛਾਣੇ ਹੋਣ ਦਾ ਭੁਲੇਖਾ ਪਾਏ ਤਾਂ ਇਹ ਜ਼ਰੂਰ ਸੋਹਨ ਸਿੰਘ ਮੀਸ਼ਾ ਹੈ। ਉਹ ਗੁਲਦਸਤੇ 'ਚ ਮਹਿਕਦਾ ਫੁੱਲ ਭੀ ਹੈ, ਮਰਤਬਾਨ ਵਿਚ ਗੁਲਕੰਦ ਬਣਿਆ ਫੁਲ ਭੀ ਹੈ। ਮਹਿਕ ਤੇ ਮਿਠਾਸ ਉਹਦੀ ਕਵਿਤਾ ਦੇ ਗੁਣ ਹਨ। ਉਹ ਦੀ ਕਵਿਤਾ ਪੇਂਡੂ ਜੀਵਨ ਦੀ ਅਲ੍ਹੜ ਲਾ-ਪ੍ਰਵਾਹੀ ਤੇ ਸ਼ਹਿਰੀ ਸਲੀਕੇਦਾਰੀ ਦੀ ਤਰਜਮਾਨੀ ਕਰਦੀ ਹੈ। ਉਹ ਹੱਥ ਤੇ ਮਲੀ ਮਹਿਕ ਵਾਂਗ ਤੁਹਾਡੇ ਜ਼ਿਹਨ ਵਿਚ ਖਿਆਲਾਂ ਵਿਚ ਰਲ ਜਾਣ ਦਾ ਗੁਣ ਰਖਦੀ ਹੈ। ਫੁਲਾਂ ਵਾਲੇ ਬੂਟਿਆਂ ਦੀ ਕਿਸਮਤ ਅਣਜਾਣ ਹੱਥੀਂ ਫੜੇ ਵੱਟੇ ਹੁੰਦੇ ਨੇ। ਪ੍ਰਕਾਸ਼ਕਾਂ ਆਲੋਚਕਾ ਦੀ ਔਖੀ ਘਾਟੀ ਚੜ੍ਹ ਪਾਠਕ ਦੀ ਪ੍ਰਵਾਨਗੀ ਹਾਸਲ ਕਰਨੀ, ਪੰਜਾਬੀ ਵਿਚ ਕਰੜੀ ਧਾਰ ਵਾਲੀ ਮੱਝ ਚੋਣਾਂ ਹੈ। ਧੰਨ ਹੈ ਮੀਸ਼ਾ ਜੋ 'ਕੱਚ ਦੇ ਵਸਤਰ' ਪਾ ਕੇ ਵਰਦੇ ਗੜਿਆਂ ਵਿਚ ਚੁਰੱਸਤਾ ਪਾਰ ਕਰ ਗਿਆ ਹੈ। ਅੰਦਰਲੀਆਂ ਝਰੀਟਾਂ ਕੌਣ ਵੇਖਦਾ ਹੈ। ਬਾਹਰਲੀ ਚਮਕ ਸਾਬਤ ਹੈ। ਵਰ੍ਹਿਆਂ ਪਹਿਲਾਂ ਉਹ ਦੀ ਕਵਿਤਾ ਮੇਰੀ ਬੱਚੀ ਮੇਰਾ ਦੇਸ਼ ਦਿਲ 'ਚ ਖੁਭੀ ਸੀ। ਅੱਜ ਭੀ ਮੈਂ ਉਹ ਨੂੰ ਪਾਠਕ ਵਜੋਂ ਪਿਆਰ ਕਰਦਾ ਹਾਂ। ਥੋੜ੍ਹਾ ਲਿਖ ਕੇ ਬਹੁਤੀ ਪ੍ਰਸੰਸਾ ਲੈਣੀ ਤਲਵਾਰ ਦੀ ਧਾਰ ਤੇ ਤੁਰਨਾ ਹੈ। ਮੀਸ਼ਾ ਵਿਸ਼ੇ ਤੇ ਸਪੱਸ਼ਟ ਪਕੜ ਨਾਲ ਨਿਵੇਕਲਾ ਬਿੰਬ ਵਿਲੱਖਣ ਸ਼ੈਲੀ ਦੀ ਮਸਾਲ ਵਾਲੀ ਇਸ ਧਾਰ ਤੇ ਅਡੋਲ ਟੁਰ ਰਿਹਾ ਹੈ। ਨਿਤ ਜੀਵਨ ਵਿਚ ਵਾਪਰਦੇ ਮਾਨਸਕ ਦੁਖਾਂਤ ਉਹਦੀ ਕਲਮ ਦੀ ਪਨਾਹ ਲੈਂਦੇ ਹਨ। ਉਹ ਦੀ ਰਚਨਾ ਵਿਚ ਗਜ਼ਲ ਤਰਜ਼ ਸੂਖਮ ਬੰਦਸ਼ ਤੇ ਗੀਤ ਵਰਗੀ ਲੋਅ ਨੂੰ ਟੁੰਬਦੀ ਹੈ। ਉਹ ਬਗੈਰ ਕਿਸੇ ਲੁਕਾ ਛਿਪਾ ਦੇ ਪਾਠਕ ਨੂੰ ਕਵੀ ਦੇ ਕਲਪਨਾ ਝਰੋਖੇ ਵਿਚ ਬਿਠਾ ਕੇ ਮਾਣੇ ਅਨੰਦ ਨੂੰ ਉਹ ਦੇ ਨਾਲ ਸਾਂਝਾ ਕਰਨ 'ਚ ਸਮੱਰਥ ਹੈ। ਇਹ ਗੁਣ ਉਹ ਦਾ ਯਥਾਰਥਕ ਹੈ। ਉਹ ਚੁਰਸਤੇ 'ਚ ਖਲੋ ਕੇ ਸਹੀ ਦਿਸ਼ਾ ਵਲ ਸਿੱਧੀ ਉਂਗਲੀ ਆਪਣੀ ਰਚਨਾ 'ਚ ਕਰਦਾ ਹੈ। ਸੇਖੋਂ ਨੇ ਉਹਨੂੰ ਧੀਮੇਂ ਬੋਲਾਂ ਵਾਲਾ ਸ਼ਾਇਰ ਆਖਿਆ ਹੈ। ਉਹ ਧੀਮੀ ਚਾਲ ਨਾਲ ਆਲੇ ਦੁਆਲੇ ਤੋਂ ਪੂਰੀ ਤਰ੍ਹਾਂ ਚੇਤੰਨ ਹੋ ਕੇ ਮੰਜ਼ਲ ਵਲ ਵਧ ਰਿਹਾ ਹੈ। ਹੁਣ ਸਾਹਿਤ ਅਕਾਡਮੀ ਦੇ ਇਨਾਮੀ ਲੇਬਲ ਨਾਲ ਉਹ ਦੀ ਪਹਿਚਾਣ ਸੌਖੀ ਹੋ ਗਈ ਹੈ। ਜ਼ਿੰਮੇਵਾਰੀ ਮੋਢਿਆਂ ਦੀ ਚੁੜੱਤਣ ਤੋਂ ਵਧ। ਮੇਰੇ ਵਰਗੇ ਉਹਦੇ ਅਨੇਕਾਂ ਪਾਠਕਾਂ ਦਾ ਫੁਰਨਾਂ ਮੀਸ਼ੇ ਦੇ ਸ਼ਬਦੀ ਆਖ ਕੇ ਅੱਜ ਦੇਨਾਂ ਈ।

ਇਸ ਮਹਾਂ ਸਾਗਰ 'ਚ ਇਕ ਤੂਫਾਨ ਤਰਨਾ ਹੈ ਅਜੇ
ਮੈਂ ਕੋਈ ਅਰੰਭ ਕਰਨਾ ਹੈ ਅਜੇ ॥ (ਮੀਸ਼ਾ)

# ਸ. ਸ. ਮੀਸ਼ਾ ਸਜਣਾਂ ਦੀ ਨਜ਼ਰ ਵਿਚ

## ਮੀਸ਼ਾ—ਮੁਢਲੇ ਤੌਰ ਤੇ ਗ਼ਜ਼ਲਕਾਰ

ਮੇਰੀ ਨਜ਼ਰ ਵਿਚ ਮੀਸ਼ਾ ਮੁਢਲੇ ਤੌਰ ਤੇ ਇਕ ਗਜ਼ਲ-ਕਾਰ ਹੈ। ਮੈਨੂੰ ਪਤਾ ਹੈ ਕਿ ਉਸ ਨੇ ਪਹਿਲਾਂ ਗਜ਼ਲ ਤੋਂ ਹੀ ਲਿਖਣਾ ਸ਼ੁਰੂ ਕੀਤਾ। ਮੈਂ ਉਸ ਦੀ ਗਜ਼ਲ ਪੜ੍ਹੀ ਤਾਂ ਚਿਠੀ ਲਿਖੀ ਕਿ ਉਸ ਵਿਚ ਇਕ ਵੱਡੇ ਗਜ਼ਲਕਾਰ ਦੀਆਂ ਸੰਭਾਵਨਾਵਾਂ ਹਨ। ਕੁਝ ਗ਼ਜ਼ਲਾਂ ਲਿਖਣ ਤੋਂ ਪਿਛੋਂ ਉਹ ਸਮੇਂ ਦੀ ਰੌਂ ਨਾਲ ਵਹਿ ਤੁਰਿਆ। ਪਹਿਲਾਂ ਅਗਾਂਹ ਵਧੂ ਫੇਰ ਪ੍ਰਯੋਗਵਾਦੀ ਤੇ ਫੇਰ ਪ੍ਰਯੋਗਸ਼ੀਲ, ਫੇਰ 'ਨਵੇਂ' ਕਵੀ ਅਤੇ ਸਭ ਤੋਂ ਆਖਰ ਹੁਣ ਫੇਰ ਉਹ ਗ਼ਜ਼ਲਕਾਰ ਬਣ ਗਿਆ ਹੈ। ਭਾਵ ਜਿੱਥੋਂ ਸ਼ੁਰੂ ਹੋਏ ਸਨ ਫੇਰ ਪੁੜ ਘਿੜ ਕੇ ਉਥੇ ਹੀ ਆ ਗਏ ਹਨ। ਅਸਲ ਵਿਚ ਉਨ੍ਹਾਂ ਦਾ ਸਥਾਨ ਵੀ ਇਹੋ ਹੈ। ਮੌਲਾਨਾ ਹਾਲੀ ਨੇ ਉਰਦੂ ਸ਼ਾਇਰੀ ਦਾ ਰੁਖ ਬਦਲਣ ਲਈ ਗ਼ਜ਼ਲ ਦੀ ਥਾਂ ਨੇਚਰਲ ਸ਼ਾਇਰੀ ਲਿਖਣ ਦਾ ਪ੍ਰਚਾਰ ਕੀਤਾ। ਉਨ੍ਹਾਂ ਨੇ ਨਜ਼ਮਾਂ ਚੰਗੀਆਂ ਲਿਖੀਆਂ ਪਰ ਉਰਦੂ ਸ਼ਾਇਰੀ ਨਾਲ ਮੱਸ ਰੱਖਣ ਵਾਲੇ ਜਾਣਦੇ ਹਨ ਕਿ ਅਜ ਮੌਲਾਨਾ ਹਾਲੀ ਜੇ ਵਡੇ ਸ਼ਾਇਰ ਹਨ ਤਾਂ ਆਪਣੀਆਂ ਗ਼ਜ਼ਲਾਂ ਕਰਕੇ ਹੀ।

ਮੀਸ਼ਾ ਵੀ ਚੰਗੀ ਕਵਿਤਾ ਲਿਖ ਲੈਂਦਾ ਹੈ ਪਰ ਉਹ ਆਪਣੀਆਂ ਗ਼ਜ਼ਲ ਕਾਰਨ ਹੀ ਜਿਉਂਦਾ ਰਹੇਗਾ।

ਸਾਧੂ ਸਿੰਘ 'ਹਮਦਰਦ'
ਮੁਖ ਸੰਪਾਦਕ ਅਜੀਤ

———

## ਸਹਿਜ, ਸੁਹਜ ਅਤ ਸੰਵੇਦਨਸ਼ੀਲਤਾ ਦਾ ਸੰਗਮ

ਮੀਸ਼ੇ ਦੀ ਕਵਿਤਾ ਦਾ ਅੰਦਾਜ਼, ਰੰਗ ਅਤੇ ਸੁਰ ਆਪਣੇ ਭਾਂਤ ਦੀ ਨਿਵੇਕਲੀ ਹੈ। ਉਸਦੀ ਸੁਰ ਬੇਪਛਾਣ ਨਹੀਂ ਹੋ ਸਕਦੀ, ਭੀੜ ਵਿਚ ਗੁਆਚ ਨਹੀਂ ਸਕਦੀ, ਹੋਰਨਾਂ ਵਿਚ ਰਲ ਨਹੀਂ ਸਕਦੀ। ਮੀਸ਼ੇ ਦੀ ਕਵਿਤਾ ਨਾ ਤਤਕਾਲੀ ਸਮੱਸਿਆਵਾਂ ਨੂੰ ਤਟਫਟ ਅਪਣਾਉਂਦੀ ਹੈ ਅਤੇ ਨਾ ਪਾਠਕ ਨੂੰ ਤਟਫਟ ਪ੍ਰਭਾਵਿਤ ਕਰਦੀ ਹੈ। ਇਸ ਦੀ ਕਵਿਤਾ ਦਾ ਪ੍ਰਭਾਵ ਸਹਿਜਮਈ ਅਤੇ ਜੁੱਸਾ ਸੁਹਜਮਈ ਹੈ। ਮੀਸ਼ੇ ਦੀ ਕਵਿਤਾ ਵਿਚ ਜਜ਼ਬੇ ਦੀ ਤੀਖਣਤਾ, ਖਿਆਲਾਂ ਦੀ ਪੁਖਤਗੀ ਅਤੇ ਸੋਚ ਦੀ ਸੁਤੰਤਰਤਾ ਹੈ। ਚੁਭਨ ਉਸ ਦੀ ਕਵਿਤਾ ਦਾ ਗੁਣ ਵਿਸ਼ੇਸ਼ ਹੈ। ਉਹ ਆਪਣੇ ਗਹਿਰ ਗੰਭੀਰ ਬੌਧਕ ਵਿਚਾਰਾਂ ਨੂੰ ਅਜਿਹੀ ਸ਼ਬਦ ਸ਼ੈਲੀ ਅਤੇ ਬਿੰਬ ਪ੍ਰਦਾਨ ਕਰਦਾ ਹੈ ਕਿ ਸੋਚਵਾਨ ਪਾਠਕ ਨੂੰ ਭੰਭਲ-ਭੂਸਿਆਂ ਵਿਚ ਨਹੀਂ ਪੈਣ ਦੇਂਦਾ। ਮੀਸ਼ੇ ਦੀ ਕਵਿਤਾ ਵਿਚ ਯਥਾਰਥ ਦੀ ਪਕੜ ਬੜੀ ਵਾਸਤਵਿਕ ਹੁੰਦੀ ਹੈ। ਉਸ ਵਿਚ ਸਮੇਂ ਦੀ ਸਥਿਤੀ ਅਤੇ ਸੁਰ ਵਿਦਮਾਨ ਹੁੰਦੀ ਹੈ ਪਰ ਪੰਚਮ ਵਿਚ ਨਹੀਂ। ਨਿਰਸੰਦੇਹ ਮੀਸ਼ਾ ਦੀ ਕਵਿਤਾ ਵਿਚ ਸਹਿਜ, ਸੁਹਜ ਅਤੇ ਸੰਵੇਦਨਸ਼ੀਲਤਾ ਦਾ ਇਕ ਸੂਖਮ ਸੰਗਮ ਮਿਲਦਾ ਹੈ।

ਈਸ਼ਰ ਸਿੰਘ ਅਟਾਰੀ

———

## ਪ੍ਰਤਿਭਾਵਾਨ ਕਵੀ

ਸੋਹਣ ਸਿੰਘ ਮੀਸ਼ਾ ਇਕ ਪ੍ਰਤਿਭਾਵਾਨ ਕਵੀ ਹੈ। ਆਖਣ ਵਾਲੇ ਆਖਦੇ ਹਨ ਕਿ ਪਹਿਲਾਂ ਉਹ ਪ੍ਰਗਤੀਵਾਦੀ ਹੁੰਦਾ ਸੀ, ਫਿਰ ਪ੍ਰਯੋਗਵਾਦੀ ਬਣ ਗਿਆ ਤੇ ਹੁਣ ਵਾਦਾਂ-ਵਿਵਾਦਾਂ ਤੋਂ ਮੁਕਤ ਹੈ।

ਇਸ ਸਮਾਜ ਵਿਚ ਰਹਿਣ ਵਾਲਾ ਕੋਈ ਵੀ ਚਿੰਤਕ ਇਸ ਤਰ੍ਹਾਂ ਮੁਕਤ ਨਹੀਂ ਹੋ ਸਕਦਾ, ਸ਼ਰੇਣੀ-ਸੰਘਰਸ਼ ਦੀਆਂ ਖਹਿਸਰਾਂ, ਟੱਕਰਾਂ ਵਿਚ ਇਕ ਜਾਂ ਦੂਜੀ ਸ਼ਰੇਣੀ ਦੀਆਂ ਕਦਰਾਂ ਦਾ ਮੁਦਈ ਹੁੰਦਾ ਹੈ। ਇਹ ਵਖਰੀ ਗਲ ਹੈ ਕਿ ਉਹ ਇਸ ਬਾਰੇ ਚੇਤੰਨ ਹੋਵੇ ਜਾਂ ਨਾ।

ਇਸ ਪ੍ਰਸੰਗ ਵਿਚ ਮੇਰੀ ਰਾਏ ਹੈ ਕਿ ਮੀਸ਼ਾ ਸਦਾ ਲੋਕਾਂ ਦੇ ਪੱਖ ਵਿਚ ਖਲੋਤਾ ਹੈ, ਤੇ ਜੋਕਾਂ ਦੇ ਵਿਰੋਧ ਵਿਚ,

ਉਸ ਦੀ ਕਾਵਿ-ਕਿਰਤ ਨੂੰ ਪ੍ਰਗਟਾਉਣ ਦਾ ਢੰਗ ਕੁਝ ਵੀ ਹੋਵੇ ਆਪਣੇ ਮੂਲ ਤੱਤ ਵਜੋਂ ਉਹ ਲੋਕ-ਵਾਦੀ ਹੈ। ਬੋਲੀ ਉਸ ਦੀ ਬੜੀ ਮਾਂਜੀ-ਸਵਾਰੀ ਹੈ ਤੇ ਪੇਸ਼-ਕਰਨੀ ਵਖਰੀ-ਨਿਆਰੀ, ਜਿਹੜੀ ਅਕਸਰ ਬੰਦੇ ਨੂੰ ਸਗਵੇਂ ਦਾ ਸਗਵਾਂ ਹਲੂਣ ਜਾਂਦੀ ਹੈ।

ਉਹਦੀ ਪ੍ਰਤਿਭਾ ਦੀ ਕਦਰ ਛੇਤੀ ਪਈ ਹੈ, ਪਰ ਇਹ ਅਜੇ ਉਹਦੀ ਉਠਾਣ ਹੈ, ਸਿਖਰ ਨਹੀਂ। ਉਸ ਨੇ ਅਜੇ ਢੇਰ ਨਵੀਆਂ ਸਿੱਖਰਾਂ ਛੋਹਣੀਆਂ ਹਨ।

ਜਗਜੀਤ ਸਿਘ ਆਨੰਦ
ਐਮ. ਪੀ.
ਮੁਖ ਸੰਪਾਦਕ 'ਨਵਾਂ ਜ਼ਮਾਨਾ'

## ਸਮੇਂ ਦਾ ਯਥਾਰਥ

ਸੋਹਣ ਸਿੰਘ ਮੀਸ਼ਾ, ਸਾਡੇ ਜੁਗ, ਜਿਸ ਵਿਚ ਅਸੀਂ ਜੀ ਰਹੇ ਹਾਂ, ਦਾ ਕਵੀ ਹੈ। ਸਮੇਂ ਦਾ ਯਥਾਰਥ ਉਸ ਦੀ ਕਵਿਤਾ ਦਾ ਵਿਸ਼ਾ ਹੈ। ਘਿਰਣਾ ਮਈ ਦੰਭ, ਸਮਾਜ ਦੀਆਂ ਪੀੜਾਂ ਤੇ ਚੀਸਾਂ, ਇਛਾਵਾਂ ਤੇ ਅਮਲਾਂ ਵਿਚ ਵਿਥਾਂ, ਜ਼ਿੰਦਗੀ ਦੇ ਅਨੇਕਾਂ ਪਖਾਂ ਦਾ ਕੌੜਾਂ ਸੱਚ ਤੇ ਸਮੇਂ ਦੀ ਚਣੌਤੀ ਉਸ ਦੀਆਂ ਕਵਿਤਾਵਾਂ ਅਤੇ ਗ਼ਜ਼ਲਾਂ ਵਿਚੋਂ ਝਲਕਦੀਆਂ ਹਨ। ਮਲਕੜੇ ਜਿਹੇ ਉਹ ਵੱਡੀਆਂ ਵੱਡੀਆਂ ਗੱਲਾਂ ਕਹਿ ਜਾਂਦਾ ਹੈ। ਸਾਨੂੰ ਉਸ ਤੇ ਬਹੁਤ ਮਾਣ ਹੈ।

ਰਮੇਸ਼ ਚੰਦਰ
ਐਮ. ਐਲ ਏ.

## ਪੰਜਾਬ ਦਾ ਫ਼ਖਰ

ਕੌਮ ਭਾਵੇਂ ਵੱਡੀ ਹੋਵੇ ਤੇ ਭਾਵੇਂ ਛੋਟੀ, ਕੌਮ ਦਾ ਵਿਰਸਾ ਜਦ ਵੀ ਕਿਸੇ ਨੇ ਸੰਭਾਲਿਆ ਤੇ ਉਹ ਹਨ ਕਵੀ, ਇਤਹਾਸਕਾਰ ਤੇ ਨਾਵਲਕਾਰ। ਬਾਕੀ ਤੇ ਹੋਰ ਐਵੇਂ ਫ਼ਸਲੀ ਬਟੇਰਿਆਂ ਵਾਂਗੂੰ ਪਟਾਕੇ ਤੇ ਮੌਸਮ ਦੀ ਖ਼ੁਸ਼ਬੂ ਨੂੰ ਖਲੇਰ ਜਾਂਦੇ ਨੇ। ਕਵੀ ਇਸ ਖ਼ੁਸ਼ਬੂ ਨੂੰ ਆਪਣੇ ਸੀਨੇ ਅੰਦਰ ਸਮੋ ਲੈਂਦਾ ਹੈ ਤੇ ਫੇਰ ਓਹਦੇ ਹਿਰਦੇ ਵਿਚੋਂ ਜੇਹੜੀ ਹੂਕ ਉਠਦੀ ਏ ਉਹ ਕੌਮ ਦਾ ਇਕ ਮਹਾਂ ਕਾਵਿ ਬਣ ਜਾਂਦਾ ਹੈ। ਉਸਨੂੰ ਲੋਕ ਰਾਮਾਇਣ ਤੇ ਮਹਾਂ-ਭਾਰਤ ਆਖ ਕੇ ਪੂਜਦੇ ਹਨ।

ਸ. ਸ. ਮੀਸ਼ਾ ਵੀ ਏਸੇ ਕਾਫ਼ਲੇ ਦਾ ਸ਼ਾਹ ਸਵਾਰ ਹੈ। ਭਾਵੇਂ ਉਸ ਮਹਾਂ ਕਾਵਿ ਦੀ ਕਦੀ ਮਾਲਾ ਵੀ ਨਹੀਂ ਫੇਰੀ ਪਰ ਓਹਦੀਆਂ ਛੋਟੀਆਂ-2 ਕਵਿਤਾਵਾਂ ਮਹਾਂ ਕਾਵਿ ਦੀ ਮਹਾਨਤਾ ਰਖਦੀਆਂ ਹਨ।

ਇਹਦੇ ਖਿਆਲ ਇਹਦੇ ਦਿਲ ਦੀ ਹੂਕ ਤੜਪ, ਲੋਚ, ਸੋਚ ਤੇ ਲਚਕ ਦੇ ਮਣਕੇ ਇਕੱਠੇ ਕਰਕੇ ਇਕ ਮਾਲਾ ਗੁੰਦੀ ਤੇ ਉਹ ਮਾਲਾ ਏਸ ਕਲੰਦਰ ਨੇ ਆਪਣੇ ਗਲ ਵਿਚ ਨਹੀਂ ਪਾਈ ਸਗੋਂ ਉਹ ਸਾਡੇ ਹੱਥ ਵਿਚ ਫੜਾ ਦਿਤੀ। ਉਹ ਮਾਲਾ ਇਹਦੀਆਂ ਕਵਿਤਾਵਾਂ ਹਨ। ਕਵਿਤਾ ਇਕ ਅਕਾਸ਼ਵਾਣੀ ਏ, ਕਵੀ ਕਦੀ ਵਾਰੀ ਵਲੀ ਔਲਾ ਬਣ ਜਾਂਦਾ ਹੈ ਤੇ ਕਦੀ ਖ਼ੁਦਾ ਦਾ ਸ਼ਰੀਕ ਵੀ ਬਣ ਬੈਠਦਾ ਹੈ।

ਸ. ਸ. ਮੀਸ਼ਾ ਪੰਜਾਬ ਦਾ ਇਕ ਗਭਰੂ ਕਵੀ ਏ। ਭਰ ਜੋਬਨ ਤੇ ਆਕੇ ਏਸ ਇਕ ਅੰਗੜਾਈ ਲਈ। ਮੈਂ ਏਸੇ ਲਈ ਮੀਸ਼ੇ ਤੋਂ ਨਰਾਜ਼ ਹਾਂ ਕਿ ਏਸ ਅਜੇ ਤਕ ਮਹਾਂਕਾਵਿ ਨੂੰ ਹੱਥ ਕਿਉਂ ਨਹੀਂ ਪਾਇਆ।

ਮਿਠੇ-ਮਿਠੇ ਬੋਲਾਂ ਮਿਠੀਆਂ-ਮਿਠੀਆਂ ਗਜ਼ਲਾਂ ਲਿਖ ਕੇ ਇਸ ਪੰਜਾਬ ਦਾ ਦਿਲ ਟੁੰਬਿਆਂ ਏ। ਹੂਕ ਉਠੀ ਏ ਪੰਜਾਬ ਦੇ ਸੀਨੇ ਵਿਚੋਂ।

ਮੀਸ਼ਾ ਪੰਜਾਬ ਦੀ ਰੂਹ ਏ ਪੰਜਾਬ ਦੀ ਜਾਨ ਏ ਪੰਜਾਬ ਦਾ ਫ਼ਖਰ ਏ ਪੰਜਾਬ ਦਾ ਸਿਰ ਉੱਚਾ ਹੋਵੇਗਾ ਜੇ ਮੀਸ਼ਾ ਹੁਣ ਕਿਤੇ ਮਹਾਂਕਾਵਿ ਦੀ ਰਚਨਾ ਕਰੇ।

ਹਰਨਾਮ ਦਾਸ ਸਹਿਰਾਈ

———

## ਮਹੱਤਵ ਪੂਰਣ ਭੂਮਿਕਾ

ਸ੍ਰੀ ਸੋਹਣ ਸਿੰਘ ਮੀਸ਼ਾ ਆਧੁਨਿਕ ਪੰਜਾਬੀ ਕਵਿਤਾ ਵਿਚ ਇਕ ਸਕਤੀਸ਼ਾਲੀ ਸੁਰ ਦੇ ਰੂਪ ਵਿਚ ਉਭਰੇ ਹਨ। ਵਿਭਾਜਨ ਉਪਰੰਤ ਦੀ ਪੰਜਾਬੀ ਕਵਿਤਾ ਨੂੰ ਨਵਾਂ ਖਿਆਲ, ਨਵਾਂ ਰੂਪ ਦੇਣ ਵਿਚ ਮੀਸ਼ਾ ਜੀ ਨੇ ਮਹੱਤਵਪੂਰਣ ਭੂਮਿਕਾ ਨਿਭਾਈ ਹੈ। ਮੀਸ਼ਾ ਇਕ ਪਾਸੇ ਰੂਹਾਨੀ ਕਲਪਨਾਵਾਂ ਦਾ ਕਵੀ ਵੀ ਹੈ ਅਤੇ ਦੂਸਰੇ ਬੰਨੇ ਉਸਦੀਆਂ ਕਵਿਤਾਵਾਂ ਵਿਚ ਉਸ ਘੁਟਣ ਦੀਆਂ ਸਿਸਕੀਆਂ ਵੀ ਹਨ ਜੋ ਮਧ ਵਰਗੀ ਸਮਾਜ ਨੂੰ ਸਦਾ ਹੀ ਨਸੀਬ ਹੁੰਦੀਆਂ ਰਹੀਆਂ ਹਨ।

ਪੰਜਾਬੀ ਕਵਿਤਾ ਨੂੰ ਸਾਡੇ ਇਸ ਯੁਵਾ-ਕਵੀ ਤੋਂ ਭਰਪੂਰ ਆਸ਼ਾਵਾਂ ਹਨ ਅਤੇ ਅਸੀਂ ਆਸ ਕਰਦੇ ਹਾਂ ਕਿ ਆਕਾਸ਼ਵਾਣੀ ਦੇ ਮਾਹੌਲ, ਜੋ ਮੌਲਿਕ ਪ੍ਰਤਿਭਾਵਾਂ ਦੇ ਵਿਕਾਸ ਵਾਸਤੇ ਅਨੁਕੂਲ ਸਿਧ ਨਹੀਂ ਹੋਇਆ, ਵਿਚ ਰਹਿੰਦੇ ਹੋਏ ਵੀ ਮੀਸ਼ਾ ਜੀ ਆਪਣੀ ਪ੍ਰਤਿਭਾ ਨੂੰ ਕੇਵਲ ਸੁਰਖਿਅਤ ਹੀ ਨਹੀਂ ਰਖਣਗੇ ਸਗੋਂ ਇਸ ਵਿਚ ਹੋਰ ਨਿਖਾਰ ਵੀ ਲਿਆ ਸਕਣਗੇ।

—ਲਲਿਤ ਮੋਹਨ—
(ਐਡੀਟਰ ਪ੍ਰਤਾਪ ਤੇ ਵੀਰ ਪ੍ਰਤਾਪ)

———

ਸੋਹਣ ਸਿੰਘ ਮੀਸ਼ਾ ਸਾਡੇ ਵਰਤਮਾਨ ਯੁੱਗ ਦਾ ਉਘਾ ਪੰਜਾਬੀ ਕਵੀ ਹੈ। ਮੈਂ ਉਹਨਾਂਨੂੰ ਕਾਫ਼ੀ ਸਮੇਂ ਤੋਂ ਨਿੱਜੀ ਤੌਰ ਪਰ ਜਾਣਦਾ ਹੀ ਨਹੀਂ, ਸਗੋਂ ਸਮੇਂ੨ ਉਨ੍ਹਾਂ ਦੀਆਂ ਕਵਿਤਾਵਾਂ ਦਾ ਰਸ ਵੀ ਮਾਣਦਾ ਰਿਹਾ ਹਾਂ। ਉਨ੍ਹਾਂ ਦੀ ਕਵਿਤਾ ਵਿਚ ਮਨੁੱਖ ਜਾਤੀ ਲਈ ਪਿਆਰ ਉਹਦੀਆਂ ਪੀੜਾਂ ਲਈ ਦਰਦ ਤੇ ਉਹਦੀਆਂ ਗੁੰਝਲਦਾਰ ਸਮਸਿਆਵਾਂ ਲਈ ਅਗਵਾਈ ਮਿਲਦੀ ਹੈ। ਉਹ ਸਮਾਜ ਦੇ ਦੰਭ ਉਪਰ ਵਖਰੇ ਢੰਗ ਨਾਲ ਵਾਰ ਕਰਦਾ ਹੈ।

ਉਸਦੀਆਂ ਕਈ ਧਾਰਮਕ ਕਵਿਤਾਵਾਂ ਨੇ ਬਹੁਤ ਪ੍ਰਸੰਸਾ ਪ੍ਰਾਪਤ ਕੀਤੀ ਹੈ। ਗੁਰੂ ਨਾਨਕ ਤੇ ਗੁਰੂ ਤੇਗ ਬਹਾਦਰ ਬਾਰੇ ਉਨ੍ਹਾਂ ਦੀਆਂ ਰਚਨਾਵਾਂ ਉਨ੍ਹਾਂ ਦੀ ਉਚ ਕਵਿ ਕਲਾ ਤੇ ਉਚੇਰੀ ਸੋਚ-ਉਡਾਰੀ ਦੀਆਂ ਪ੍ਰਤੀਕ ਹਨ। ਅਜ ਉਸਨੂੰ ਹਰ ਪਾਸਿਉਂ ਮਾਣ ਮਿਲ ਰਿਹਾ ਹੈ। ਪਰ ਅੰਤਮ ਫੈਸਲਾ ਭਵਿਖਤ ਦੇ ਚਮਤਕਾਰੀ ਹੱਥਾਂ ਵਿਚ ਹੈ।

ਸ਼ਾਦੀ ਸਿੰਘ
ਮੁਖ ਸੰਪਾਦਕ
ਅਕਾਲੀ ਪੱਤਰਕਾ ਜਲੰਧਰ

———

## ਧੀਮੇ ਬੋਲ

ਮੀਸ਼ਾ ਪੰਜਾਬੀ ਦੇ ਬੇਹਤਰੀਨ ਕਵੀਆਂ ਵਿਚੋਂ ਹੈ। ਉਸ ਦੀਆਂ ਨਜ਼ਮਾਂ ਤੁਹਾਡੀ ਧੜਕਣ ਤੇਜ਼ ਕਰਦੀਆਂ ਹਨ, ਤੁਹਾਡੇ ਅੰਦਰ ਡੂੰਘੇ ਭਾਵਾਂ ਦਾ ਸੰਚਾਰ ਕਰਦੀਆਂ ਹਨ ਮੀਸ਼ਾ ਬਹੁਤ ਸੰਖੇਪ ਗਲ ਕਰਦਾ ਹੈ ਪਰ ਉਸ ਵਿਚ ਬਹੁਤ ਕੁਝ ਆਖ ਜਾਂਦਾ ਹੈ। ਬਹੁਤੀ ਵਾਰ ਤੁਸੀਂ ਉਸ ਦੀ ਇਕ ਨਜ਼ਮ 'ਚੋਂ ਅਨੇਕਾਂ ਤਰ੍ਹਾਂ ਦੇ ਪ੍ਰਭਾਵ ਗ੍ਰਹਿਣ ਕਰ ਸਕਦੇ ਹੋ ਮੀਸ਼ਾ ਸੁਪਨ-ਸਾਜ਼ ਵੀ ਹੈ, ਰੰਗੀਨ ਸੁਪਨੇ ਤੁਹਾਡੇ ਸੋਚ ਸੰਸਾਰ ਵਿਚ ਬਿਖੇਰਦਾ ਹੈ। ਪਰ ਨਾਲ ਹੀ ਸਾਡੇ ਚਾਰੇ ਪਾਸੇ ਫੈਲੀਆਂ ਥੁੜ੍ਹਾਂ, ਭੁਖਾਂ ਅਤੇ ਵਿਗੋਚਿਆਂ ਦਾ ਅਹਿਸਾਸ ਵੀ ਕਰਵਾਉਂਦਾ ਹੈ। ਮੀਸ਼ਾ ਨਾਹਰੇਬਾਜ਼ ਵੀ ਨਹੀਂ ਪਰ ਤੁਸੀਂ ਉਸ ਅੰਦਰ ਡੂੰਘੇ ਉਤਰ ਜਾਓ ਉਸ ਦੀ ਲਿਖੀ ਹਰ ਨਜ਼ਮ ਤੁਹਾਡੇ ਅੰਦਰ ਇਕ ਸੁਆਲੀਆ ਨਿਸ਼ਾਨ ਉਕਰ ਦਿੰਦੀ ਹੈ।

ਮੀਸ਼ੇ ਦੀ ਹਰ ਨਜ਼ਮ ਵਿਚ ਵਰਤੇ ਲਫ਼ਜ਼ ਉਸ ਦੇ ਭਾਵਾਂ ਨੂੰ ਹੋਰ ਡੂੰਘਾ ਕਰਦੇ ਹਨ ਤੇ ਸੁੰਦਰ ਬਣਾਉਂਦੇ ਹਨ।

ਬਰਜਿੰਦਰ ਸਿੰਘ

———

## ਮਨੁੱਖੀ ਗੁਣਾਂ ਦਾ ਧਾਰਨੀ

ਸਰਦਾਰ ਸੋਹਣ ਸਿੰਘ ਮੀਸ਼ਾ ਦੀ ਪੁਸਤਕ 'ਕੱਚ ਦੇ ਵਸਤਰ' ਨੂੰ ਭਾਰਤੀ ਸਾਹਿਤ ਅਕਾਡਮੀ ਵਲੋਂ ਪੰਜਾਬੀ ਕਵਿਤਾ ਦੀ ਬੀਤੇ ਵਰ੍ਹੇ ਦੀ ਸਰਵੋਤਮ ਪੁਸਤਕ ਹੋਣ ਦਾ ਗੌਰਵਮਈ ਸਨਮਾਨ ਮਿਲਣ ਤੇ ਮੈਨੂੰ ਹਾਰਦਿਕ ਖੁਸ਼ੀ ਹੋਈ ਹੈ। ਮੇਰੇ ਲਈ ਇਹ ਖੁਸ਼ੀ ਸਾਹਿਤਕ ਹੀ ਨਹੀਂ ਸਗੋਂ ਨਿੱਜੀ ਵੀ ਹੈ ਕਿਉਂ ਜੋ ਮੈਨੂੰ ਮੀਸ਼ਾ ਜੀ ਨਾਲ ਆਕਾਸ਼ਵਾਣੀ ਦੇ ਜਲੰਧਰ ਕੇਂਦਰ ਤੇ ਇਕੱਠੇ ਕੰਮ ਕਰਨ ਦਾ ਅਵਸਰ ਮਿਲਿਆ। ਪ੍ਰੰਤੂ ਪੰਜਾਬੀ ਪਿਆਰਿਆਂ ਵਲੋਂ ਜਿੰਨਾ ਸਨਮਾਨ ਤੇ ਪਿਆਰ ਇਸ ਸਨਮਾਨ ਨੂੰ ਦਿਤਾ ਗਿਆ ਤੇ ਦਿਤਾ ਜਾ ਰਿਹਾ ਹੈ, ਉਹ ਮੇਰੀ ਜਾਚੇ ਆਪਣੀ ਮਿਸਾਲ ਆਪ ਹੈ। ਜਦੋਂ ਕੋਈ ਸਨਮਾਨ ਸੌ ਫੀਸਦੀ ਢੁਕਵਾਂ ਤੇ ਸਨਮਾਨਤ ਵਿਅਕਤੀ ਆਪਣੀ ਕਲਾ ਦੇ ਨਾਲ ਪਿਆਰ ਉਪਜਾਊ ਮਨੁੱਖੀ ਗੁਣਾਂ ਦਾ ਧਾਰਨੀ ਹੋਵੇ ਉਸ ਦੀ ਹਰ ਖੁਸ਼ੀ ਲੋਕ ਖੁਸ਼ੀ ਬਣ ਜਾਂਦੀ ਹੈ। ਮੀਸ਼ਾ ਜੀ ਦੀ ਸੁਹਿਰਦਤਾ, ਮਿਠੀ ਮੁਸਕਾਨ, ਜੀਵਨ ਨੂੰ ਵੇਖਣ ਤੇ ਵਿਚਰਨ ਦਾ ਢੰਗ ਤੇ ਉਨ੍ਹਾਂ ਦੇ ਜੀਵਨ ਸਾਥੀ ਸੁਰਿੰਦਰ ਜੀ ਦੀ ਸ਼ਖਸੀਅਤ ਦੁਆਰਾ ਇਸ ਵਿਚ ਆਇਆ ਪਰਿਵਰਤਨ ਇਸ ਦੇ ਲੋਕ ਖੁਸ਼ੀ ਬਣ ਜਾਣ ਦੇ ਕਾਰਨ ਹਨ। ਮੈਨੂੰ ਆਸ ਹੈ ਕਿ ਮੀਸ਼ਾ ਜੀ ਦੀ ਕਵਿਤਾ ਵਿਚ ਆਈ ਪੁਖਤਗੀ, ਡੂੰਘਾਈ ਤੇ ਸਹਜ ਦੀ ਪਾਰਖੂਆਂ ਨੇ ਪਛਾਣ ਕਰਕੇ ਜਿਹੜਾ ਉਤਸ਼ਾਹ ਤੇ ਹੁਲਾਰਾ ਇਸ ਕਵੀ ਨੂੰ ਦਿਤਾ ਹੈ ਉਸ ਦਾ ਸਦਕਾ ਪੰਜਾਬੀ ਨੂੰ ਇਹ ਸਨਮਾਨਿਆ ਕਵੀ ਆਉਂਦੇ ਵਰ੍ਹਿਆਂ ਵਿਚ ਹੋਰ ਵੀ ਮਾਲਾ ਮਾਲ ਕਰ ਦੇਵੇਗਾ।

ਜੋਧ ਸਿੰਘ
519 ਨਿਊ ਜਵਾਹਰ ਨਗਰ
ਜਲੰਧਰ

## ਸਰਵੋਤਮ ਕਵੀ—ਮੀਸ਼ਾ

"ਤੂੰ ਲੀਕੋਂ ਕਿਹੜੇ ਪਾਸੇ ਦਾ ?" ਮੀਸ਼ਾ-ਕਾਵਿ ਤੋਂ ਇਸ ਪ੍ਰਸ਼ਨ ਦਾ ਉਤਰ ਮਿਲਦਾ ਹੈ : ਮੀਸ਼ਾ ਨਾ ਲੀਕੋਂ ਪਾਰ ਹੈ ਨਾ ਉਰਾਰ, ਉਹ 'ਲੀਕ' ਉਤੇ ਹੈ—ਉਤਮ-ਕਾਵਿ ਮਾਰਗ ਉਤੇ। ਮੀਸ਼ਾ ਨੇ ਪੰਜਾਬੀ ਕਾਵਿ-ਜਗਤ ਦੀਆਂ ਲਗਭਗ ਸਭ ਮਹਾਨ ਪ੍ਰਵਿਰਤੀਆਂ ਦੀਆਂ ਸਰਵੋਤਮ ਸੰਭਾਵਨਾਵਾਂ ਨੂੰ ਹੰਢਾਦਿਆਂ ਹੋਇਆਂ ਵੀ ਆਪਣੇ ਮੌਲਿਕ ਅਤੇ ਸੁਤੰਤਰ

ਚਿੰਤਨ ਨੂੰ ਸੁਰਖਿਅਤ ਰਖਿਆ ਹੈ । ਇਸੇ ਲਈ ਉਹ ਹਰ ਸਾਹਿਤਕ ਲਹਿਰ ਦਾ ਸੰਗੀ ਸਾਥੀ ਹੁੰਦਾ ਹੋਇਆ ਵੀ ਹਰ ਲਹਿਰ ਤੋਂ ਨਿਵੇਕਲਾ ਹੈ । ਮੀਸ਼ਾ-ਕਾਵਿ ਦੀ ਦਿਸ਼ਾ ਲੋਕ ਕਾਵਿ ਦੇ ਸਮਵਿੱਥ ਹੈ, ਜਿਸ ਵਿਚ ਅਜੋਕੇ ਮਨੁੱਖ ਦੇ ਵਿਵਾਦ-ਮਈ ਤੇ ਅਨਮਾਨਵੀ ਜੀਵਨ ਦੀ ਝਾਕੀ ਹੀ ਨਹੀਂ ਸਗੋਂ ਇਸ ਨਿਘਾਰ ਤੋਂ ਛੁਟਕਾਰੇ ਲਈ ਹੰਭਲਾ ਮਾਰਨ ਦੀ ਪ੍ਰੇਰਨਾ ਵੀ ਹੈ । ਪਿਆਰ ਭਰੇ ਦਿਲ ਦੀ ਧੜਕਣ ਤੋਂ ਲੋਕ ਰਾਜਸੀ ਅੰਦੋਲਨ ਤਕ ਦੇ ਵਿਸ਼ਾਲ ਮਸਲਿਆਂ ਨੂੰ ਮੀਸ਼ਾ ਨੇ ਨਰੋਈ ਦ੍ਰਿਸ਼ਟੀ ਕੋਣ ਤੋਂ ਉਲੀਕਣ ਦਾ ਉਪਰਾਲਾ ਕੀਤਾ ਹੈ ਅਤੇ ਵਿਅੰਗ ਉਸ ਦਾ ਮੁਖ ਹਥਿਆਰ ਹੈ । ਪੰਜਾਬੀ ਕਾਵਿ-ਜਗਤ ਵਿਚ ਬਟਾਲਵੀ ਦਾ ਜੋ ਸਥਾਨ ਇਕ ਉਪਮਾਕਾਰ ਵਜੋਂ ਹੈ ਮੀਸ਼ਾ ਦਾ ਉਹੀ ਸਥਾਨ ਵਿਅੰਗਕਾਰ ਵਜੋਂ ਹੈ । ਮੀਸ਼ਾਈ ਵਿਅੰਗ ਦੇ ਪ੍ਰਮੁਖ ਗੁਣ ਹਨ : ਸੁਭਾਵਿਕ, ਸ਼ਕਤੀਸ਼ਾਲੀ ਅਤੇ ਪ੍ਰਭਾਵਸ਼ਾਲੀ ਹੋਣਾ ਤੇ ਇਸ ਗੁਣ ਦਾ ਉਪਾਦਾਨ ਹੈ ਕਵੀ ਦੀ ਸ਼ਬਦ-ਸਾਧਨਾ । ਸਾਧਾਰਣ ਬੋਲਚਾਲ ਦੇ ਸ਼ਬਦਾਂ ਨੂੰ ਲਖਵਿਕ ਤੇ ਵਿਅੰਜਕ ਸ਼ਕਤੀ ਪ੍ਰਦਾਨ ਕਰਕੇ ਨਵੀਨ, ਨਰੋਏ ਅਤੇ ਡੂੰਘੇਰੇ ਅਰਥਾਂ ਵਿਚ ਪੇਸ਼ ਕਰਨਾ ਮੀਸ਼ਾ-ਕਾਵਿ ਦੀ ਇਕ ਹੋਰ ਵਿਲਖਣ ਵਿਸ਼ੇਸ਼ਤਾ ਹੈ ਤੇ ਮੀਸ਼ਾ ਇਸ ਸੰਬੰਧ ਵਿਚ ਲਾਜਵਾਬ ਹੈ । ਸਹੀ ਸ਼ਬਦ-ਵਰਤੋਂ ਸਦਕਾ ਹੀ, ਬਾਵਾ ਬਲਵੰਤ ਵਾਂਗ, ਮੀਸ਼ਾ ਛੰਦ ਮੁਕਤ ਰਚਨਾ ਨੂੰ ਲੈਅ ਮੁਕਤ ਨਹੀਂ ਹੋਣ ਦੇਂਦਾ । ਉਸ ਦੇ ਇਹਨਾਂ ਕਾਵਿ-ਗੁਣਾਂ ਦੀ ਕਦਰ ਉਸ ਦੇ ਹਮ-ਉਮਰ ਹੀ ਨਹੀਂ ਕਰਦੇ ਸਗੋਂ ਪਹਿਲੀ ਪੀੜੀ ਦੇ ਮਹਾਨ ਕਵੀ ਸਵਰਗਵਾਸੀ ਪ੍ਰੋ: ਮੋਹਨ ਸਿੰਘ ਨੇ ਵੀ ਇਹਨਾਂ ਗੁਣਾਂ ਸਦਕਾ ਹੀ ਆਪਣੀ ਅੰਤਿਮ ਟੀ. ਵੀ. ਇੰਟਰਵਿਊ ਵਿਚ ਅੰਮ੍ਰਿਤਾ ਪ੍ਰੀਤਮ ਦੇ ਇਕ ਸਵਾਲ ਦਾ ਜਵਾਬ ਦੇਂਦਿਆਂ ਮੀਸ਼ਾ ਨੂੰ ਆਪਣੇ ਤੋਂ ਬਾਅਦ ਦੀ ਪੀੜੀ ਦਾ ਸਰਬੋਤਮ ਕਵੀ ਮੰਨਿਆ ਹੈ । 1977 ਦਾ ਸਾਹਿਤ ਅਕਾਦਮੀ ਪੁਰਸਕਾਰ ਇਸ ਦੀ ਪ੍ਰਤੱਖ ਗਵਾਹੀ ਹੈ । ਕਮਾਲ ਤਾਂ ਇਹ ਹੈ ਕਿ ਮੀਸ਼ਾ ਦੀ ਪੁਰਸਕਾਰ-ਪ੍ਰਾਪਤੀ ਬਾਰੇ ਪੰਜਾਬੀ ਸਾਹਿਤ-ਜਗਤ ਵਿਚ "ਮੈਂ ਮੈਂ ਤੂੰ ਤੂੰ ਨਹੀਂ ਹੋਈ",

ਵੇਦ ਅਗਨੀਹੋਤਰੀ

———

## ਮਿੱਠੇ ਤੇ ਧੀਮੇ ਬੋਲਾਂ ਵਾਲਾ

ਮੀਸ਼ਾ ਜੀ ਦੇ ਮਿੱਠੇ ਤੇ ਧੀਮੇ ਬੋਲ ਅਤੇ ਇਨ੍ਹਾਂ ਦੇ ਚਿਹਰੇ ਉਤੇ ਹਲਕੀ ਹਲਕੀ ਮੁਸਕਾਣ ਸੰਪਰਕ ਵਿਚ ਆਏ ਹਰ ਵਿਅਕਤੀ ਨੂੰ ਮੋਹ ਲੈਂਦੀ ਹੈ । ਤਾਂ ਹੀ ਇਨ੍ਹਾਂ ਦੇ ਜਾਣੂਆਂ ਦਾ ਘੇਰਾ ਬੜਾ ਵਡਾ ਹੈ।

ਮੀਸ਼ਾ ਜੀ ਨੇ ਲਗਭਗ 25-26 ਵਰ੍ਹੇ ਪਹਿਲਾਂ ਜਦੋਂ ਅਜੇ ਕਾਲਜ ਪੜ੍ਹਦੇ ਸਨ ਕਵਿਤਾ ਲਿਖਣੀ ਅਰੰਭ ਕੀਤੀ । ਉਹਨਾਂ ਦਿਨਾਂ ਵਿਚ ਪ੍ਰਗਤੀਵਾਦੀ ਲਹਿਰ ਜ਼ੋਰਾਂ ਉਤੇ ਸੀ । ਮੀਸ਼ਾ ਜੀ ਦੇ ਦਿਲ ਦਿਮਾਗ਼ ਉਤੇ ਇਸ ਅਗਾਂਹ ਵਧੂ ਲਹਿਰ ਦਾ ਪ੍ਰਭਾਵ ਇਨਾਂ ਗਹਿਰਾ ਸੀ ਕਿ ਇਨ੍ਹਾਂ ਆਪਣੇ ਤੱਖ਼ਲਸ ਲਈ ਵੀ ਰੂਸੀ ਸ਼ਬਦਾਵਲੀ ਦਾ ਸਹਾਰਾ ਲਿਆ । ਇਹ ਪ੍ਰਭਾਵ ਅਲੋਪ ਤਾਂ ਨਹੀਂ ਹੋਇਆ ਪਰ ਮਧਮ ਜ਼ਰੂਰ ਪੈ ਗਿਆ ਹੈ । ਵੈਸੇ ਵੀ ਉਮਰ ਤੇ ਤਜਰਬੇ ਨਾਲ ਜਜ਼ਬਤਾ ਦੀ ਰੌਂ ਵਿਚ ਫਰਕ ਆਉਂਦਾ ਹੀ ਹੈ ।

ਉਹ ਵੀ ਸਮਾਂ ਸੀ ਕਿ ਮੀਸ਼ਾ ਜੀ ਨੇ ਇਕ ਲੇਖ ਲਿਖਿਆ ਸੀ ਕਿ ਗ਼ਜ਼ਲਗੋਈ ਬੰਦ ਕਰੋ ਤਰਹ ਮਿਸਰਾ ਹਾਏ ਹਾਏ, ਪਰ ਮੀਸ਼ਾ ਜੀ ਦੀ ਇਨਾਮ ਜੇਤੂ ਪੁਸਤਕ "ਕਚ ਦੇ ਵਸਤਰ" ਵਿਚ ਬਾਰਾਂ ਗ਼ਜ਼ਲਾਂ ਸ਼ਾਮਲ ਹਨ । ਖੁਲ੍ਹੀਆਂ ਤੇ ਵਿਅਕਤੀਵਾਦੀ ਕਵਿਤਾਵਾਂ ਦਾ ਸਿਰਜਨਹਾਰ ਮੀਸ਼ਾ ਸ਼ਾਇਦ ਹੁਣ ਤਰਹ ਮਿਸਰਾ ਦਾ ਵੀ ਇਨਾਂ ਕਟੜ ਵਿਰੋਧੀ ਨਹੀਂ ਰਿਹਾ।

ਮੀਸ਼ਾ ਜੀ ਦੇ ਵਿਚਾਰਾਂ ਤੇ ਸ਼ਖ਼ਸੀਅਤ ਵਿਚ ਸੰਤੁਲਨ ਆ ਗਿਆ ਹੈ । ਇਨ੍ਹਾਂ ਦੀ ਖੁਲ੍ਹੀ ਕਵਿਤਾ ਵਿਚ ਨਵੇਕਲੀ ਤੇ ਵਿਲਖਣ ਲੈਅ ਹੈ । ਰਸ ਤੇ ਰਵਾਨੀ ਹੈ ਅਤੇ ਸਭ ਤੋਂ ਵਧੀਆ ਗੁਣ ਸਪਸ਼ਟਤਾ ਹੈ । ਅਸੀਂ ਹੁਣ ਇਸ ਪਾਸੋਂ ਵਧੇਰੇ ਗੰਭੀਰ ਸਿਰਜਨਾਂ ਦੀ ਆਸ ਕਰਦੇ ਹਾਂ ।

ਮਨਮੋਹਨ ਸਿੰਘ ਬੁਧੀ ਰਾਜਾ
ਜ਼ਿਲਾ ਭਾਸ਼ਾ ਅਫ਼ਸਰ, ਜਲੰਧਰ ।

———

## ਭੁਲਾਂ ਬੰਦ ਕਰਨ ਦੀ ਉਮਰ

ਸ. ਸ. ਮੀਸ਼ਾ ਪਿਆਰ ਦਾ ਉਹ ਕਵੀ ਹੈ ਜਿਸ ਤੋਂ ਆਪਣਾ ਇਸ਼ਕ ਸੰਭਾਲ ਨਹੀਂ ਹੁੰਦਾ । ਉਸ ਨੂੰ ਸਾਂਭੇ ਪਏ ਪਿਆਰ-ਪਤਰਾਂ ਵਿਚੋਂ ਨਾ ਕੋਈ ਚੋਭ ਲਗਦੀ ਹੈ ਤੇ ਨਾ ਹੀ ਇਹ ਪਤਰ ਹੁਣ ਉਹਨੂੰ ਕੋਈ ਨਿਘ ਹੀ ਦੇਂਦੇ ਨਨ । ਬੇਵਫਾ ਪ੍ਰੇਮੀ ਹੋਣ ਦੇ ਬਾਵਜੂਦ ਉਹ ਫਿਰ ਉਹਨਾਂ ਨੂੰ ਕਿਉਂ ਸਾਂਭੀ ਫਿਰਦੇ, ਇਸ ਦਾ ਤਾਂ ਪਤਾ ਨਹੀਂ ਪਰ ਉਹ ਇਹ ਜ਼ਰੂਰ ਕਹਿੰਦਾ ਹੈ "ਇਹ ਭੁਲ ਸੀ ਉਠਦੀ ਜਵਾਨੀ ਦੀ ।"

ਪਰ ਉਸਦਾ ਇਹ ਪਛਤਾਵਾ ਕਰਨਾ ਤਾਂ ਹੀ ਸੋਭਦਾ ਹੈ ਜੇ ਉਹ ਇਹ ਭੁਲਾਂ ਕਰਨੀਆਂ ਏਸ ਉਮਰੇ ਬੰਦ ਕਰ ਦੇਂਦਾ

ਵਾਂਗ ਉਹ......।

ਰਾਜਿੰਦਰ ਸਿੰਘ ਰਾਜਨ
ਯੂਨੀਵਰਸਲ ਕਾਲਜ
ਜਲੰਧਰ

————

## ਲਕੀਰ ਦੇ ਕਿਸ ਪਾਸੇ ?

ਮੀਸ਼ੇ ਨੂੰ 'ਪ੍ਰਗਤਿਵਾਦੀ' ਤੇ 'ਸਿਆਣਪਵਾਦੀ' ਹੋਣ ਦੇ ਖਿਤਾਬ ਦਿੱਤੇ ਜਾ ਚੁੱਕੇ ਹਨ। ਉਸ ਦੇ ਦੋਸਤ ਜਦੋਂ ਲਕੀਰ ਖਿੱਚ ਕੇ ਪੁੱਛਦੇ ਹਨ। ਤੂੰ ਦਸ ਹੈਂ ਕਿਹੜੇ ਪਾਸੇ ਦਾ, ਤਾਂ ਜੁਆਬ 'ਵਿਥ' ਕਵਿਤਾ ਵਿਚ ਮਿਲ ਸਕਦਾ ਹੈ। ਕਵੀ ਹੱਕਾਂ ਲਈ ਨਾਹਰੇ ਮਾਰਦੀ ਭੀੜ ਤਕਦਾ ਹੈ ਤੇ 'ਟੁੱਟੀਆਂ ਚੂਲਾਂ ਵਾਲੇ ਬੈਂਚ' ਤੇ ਖੜੋ ਕੇ ਵੇਖਦਾ ਹੈ। ਉਸ ਨੂੰ ਆਪਣੇ ਤੋਂ ਉਸ ਭੀੜ ਤਕ ਦੀ ਵਿਥ ਦਾ ਗਿਆਨ ਹੈ :

ਏਸ ਬੈਂਚ ਤੋਂ ਓਸ ਭੀੜ ਤਕ
ਵਿਥ ਹੈ
ਸਿਰਫ ਨਮੋਸ਼ੀ ਜਿੰਨੀ

ਮੀਸ਼ਾ ਸਿਧੇ ਨਾਹਰੇ ਨਹੀਂ ਮਾਰਦਾ ਪਰ ਉਸ ਨੂੰ ਗਿਆਨ ਹੈ ਕਿ ਜਿਸ 'ਬੈਂਚ' ਉਪਰ ਉਹ ਖੜਾ ਹੈ ਉਸ ਦੀਆਂ 'ਚੂਲਾਂ' ਟੁੱਟੀਆਂ ਹੋਈਆਂ ਹਨ। ਦੂਹਰੀ ਜ਼ਿੰਦਗੀ ਜਿਉਂਦਾ ਹੋਇਆ ਵੀ ਉਹ ਕਹਿ ਉਠਦਾ ਹੈ :

ਕਦੋਂ ਤਕ
ਲਭਦਾ ਰਹੇਂਗਾ
ਤੂੰ ਬਚਾਅ ਵਿਚ ਹੀ ਬਚਾਅ
ਜਾਬਤੇ ਦੀ ਜਰਬ ਖਾ ਖਾ
ਭੋਰਾ ਭੋਰਾ ਭੁਰੇਂਗਾ
ਕਦੋਂ ਤਕ
ਆਖਰ ਕਦੋਂ ਤਕ
ਖਬੇ ਹੱਥ ਹੋ ਕੇ ਤੁਰੇਂਗਾ

ਇਸ ਤਰ੍ਹਾਂ ਵੇਖਿਆ ਜਾ ਸਕਦਾ ਹੈ ਕਿ ਮੀਸ਼ਾ 'ਲਕੀਰ' ਦੇ ਕਿਸ ਪਾਸੇ ਖੜਾ ਹੈ।

—ਜਗੀਰ ਸਿੰਘ ਕਾਹਲੋਂ

————

ਮੀਸ਼ਾ ਦੀ ਕਵਿਤਾ ਦਾ ਨਿਰੋਲ ਆਪਣਾ ਰੂਪ ਹੈ। ਉਹ ਥੋੜ੍ਹਾ ਲਿਖਦਾ ਹੈ ਪਰ ਚੰਗਾ ਲਿਖਦਾ ਹੈ, ਉਹੀ ਜੋ ਉਸ ਦੀ ਅਨੁਭੂਤੀ ਵਿਚ ਰਚ-ਮਿਚ ਕੇ ਉਸ ਤੋਂ ਆਪ ਮੁਹਾਰੀ ਅਭਿਵਿਅਕਤੀ ਲੈ ਲਵੇ। ਇਹ ਨਹੀਂ ਕਿ ਉਹ ਹਰ ਉਸ ਵਿਚਾਰ ਜਾਂ ਭਾਵ ਨੂੰ ਕਲਮਬੱਧ ਕਰ ਦਿੰਦਾ ਹੈ ਜੋ ਉਸ ਦੇ ਅਨੁਭਵ ਘੇਰੇ ਵਿਚ ਆਉਂਦਾ ਹੈ, ਸਗੋਂ ਉਸ ਆਮਦ ਨੂੰ ਲੋੜ ਦੇ ਅਨੁਸਾਰ ਛਿਲ ਤਰਾਸ਼ ਕੇ, ਸ਼ਬਦਾਂ ਦੀਆਂ ਸ਼ਕਤੀਆਂ ਦਾ ਲੇਖਾ-ਜੋਖਾ ਕਰਕੇ, ਸ਼ਬਦ ਦੀ ਚੋਣ ਨੂੰ ਲਯਬੱਧ ਕਰਕੇ, ਉਸ ਨੂੰ ਸਹੀ ਅਰਥਾਂ ਵਿਚ ਕਵਿਤਾ ਦਾ ਰੂਪ ਦਿੰਦਾ ਹੈ। ਉਹ ਆਧੁਨਿਕਤਾ ਦੇ ਨਾਂ ਤੇ ਨਿਰਛੰਦ, ਅਨੁਕਾਂਤ, ਲਯਹੀਨ ਜਾਂ ਖੁਸ਼ਕ ਵਾਰਤਕਨੁਮਾ ਲਿਖਤ ਨੂੰ ਕਾਵਿ ਕਹਿਕੇ ਪਾਠਕਾਂ ਸਾਹਮਣੇ ਪੇਸ਼ ਨਹੀਂ ਕਰਦਾ, ਸਗੋਂ ਉਸ ਦੇ ਨਿਰੋਲ ਅਨੁਭਵ ਭਿੱਜੇ ਬੋਲ, ਅੰਦਰਲੇ ਤੇ ਬਾਹਰਲੇ ਨਾਲ ਇਕ ਸੁਰ ਹੋ ਕੇ, ਕੰਨਰਸਤਾ ਪੈਦਾ ਕਰਕੇ ਆਪ ਮੁਹਾਰੇ ਭੁਰਦੇ ਹਨ ਤਾਂ ਉਹ ਨਿਰੀ ਕਵਿਤਾ ਬਣ ਜਾਂਦੇ ਹਨ। ਉਸ ਨੇ ਗੀਤਾਂ ਤੇ ਗਜ਼ਲਾਂ ਤੋਂ ਲਿਖਣਾ ਪ੍ਰਾਰੰਭ ਕੀਤਾ। ਜਿਸ ਨੇ ਉਹ ਨੂੰ ਕਾਵਿਗਤ ਪਕਿਆਈ, ਬੋਲੀ ਦੀ ਨਜ਼ਾਕਤ ਤੇ ਨਫ਼ਾਸਤ, ਸਹੀ ਸ਼ਬਦਾਂ ਦੀ ਸਹੀ ਥਾਂ ਵਰਤੋਂ, ਸ਼ਬਦਾਂ ਦੀ ਸ਼ਕਤੀ, ਮੁਹਾਵਰਾ ਅਤੇ ਲੋਕ ਅਨੁਭਵ ਨਾਲ ਆਤਮ ਭਾਵ ਨੂੰ ਇਕ-ਜਾਨ ਕਰਨ ਦੀ ਸਮਰਥਾ ਦਿਤੀ ਅਤੇ ਫਲਸਰੂਪ ਉਸ ਦੀ ਕਵਿਤਾ ਇਕ ਜਾਨਦਾਰ ਕਿਰਤ ਬਣ ਗਈ। ਉਸਦੀ ਬੌਧਿਕਤਾ ਨੇ ਕਦੇ ਵੀ ਹਿਰਦੇ ਦਾ ਸਾਥ ਨਹੀਂ ਛਡਿਆ, ਕਦੇ ਵੀ ਗਣਿਤ ਦੇ ਸਵਾਲਾਂ ਹਾਰ ਨਿਰਾਸ਼ਤਾ ਨਹੀਂ ਪੈਦਾ ਕੀਤੀ ਅਤੇ ਕਦੇ ਵੀ ਧਰਤ ਦਾ ਪੱਲਾ ਛਡ ਕੇ ਨਿਰੋਲ ਕਾਲਪਨਿਕ ਦੇਸ ਵਿਚ ਵਿਚਰਣ ਨਹੀਂ ਕੀਤਾ। ਉਸ ਦੀ ਕਵਿਤਾ ਵਿਚ ਨਵੇਂ ਵਿਚਾਰ ਲਈ ਬਾਹਰਲੇ ਫਲਸਫੇ ਲਈ ਤਾਂਘ ਤਾਂ ਰਹੀ ਹੈ ਪਰ ਇਹ ਮੋਹ ਕਦੇ ਵੀ ਨਹੀਂ ਬਣਿਆ।

ਡਾ: ਧਰਮਪਾਲ ਸਿੰਗਲ—

————

## ਹੱਸ ਮੁੱਖ ਐਸ. ਐਸ. ਮੀਸ਼ਾ

ਕਵਿਤਾ ਕਹਿਣ ਦੇ ਨਾਲ ਨਾਲ ਐਸ. ਐਸ. ਮੀਸ਼ਾ ਨੂੰ ਬੰਦਿਆਂ ਨਾਲ ਵਰਤਣਾ ਵੀ ਆਉਂਦਾ ਹੈ। ਉਸ ਦੇ ਦਿਲ ਦੀਆਂ ਉਹ ਆਪ ਜਾਣੇ ਪਰ ਉਸ ਦੀਆਂ ਬੁਲ੍ਹੀਆਂ ਉੱਪਰ ਹਰ ਸਮੇਂ ਮੁਸਕਾਨ ਖਿੜੀ ਰਹਿੰਦੀ ਹੈ ਤੇ ਮਿਲਣ ਵਾਲੇ ਲਈ ਤਾਰੀਫਾਂ ਦੇ ਦੋ ਚਾਰ ਬੋਲ. ਉਸ ਦੀਆਂ ਬੁਲ੍ਹੀਆਂ ਚੋਂ ਕਿਰ

ਕੇ, ਸੁਣਨ ਵਾਲੇ ਦੇ ਦਿਲ ਅੰਦਰ ਮਿਸ਼ਰੀ ਘੋਲ ਦੇਂਦੇ ਹਨ। ਇਹ ਹੀ ਕਾਰਨ ਹੈ ਕਿ ਉਹ ਆਪਣੀਆਂ ਦੋਹਾਂ ਮਿਹਨਤਾਂ ਕਰਕੇ (ਕਵਿਤਾ ਕਹਿਣ ਦੇ ਵਲ ਤੇ ਗੱਲ ਕਰਨ ਦੇ ਢੰਗ ਕਰਕੇ) ਛੇਤੀ ਹੀ ਹਰਮਨ ਪਿਆਰਾ ਹੋ ਗਿਆ ਹੈ। ਕਵਿਤਾ/ਵੀ ਇਕ ਪਰਕਾਰ ਨਾਲ ਸ਼ਾਇਰ ਦੀ ਔਲਾਦ ਹੁੰਦੀ ਹੈ। ਸਾਰੀ ਔਲਾਦ ਦਾ ਸੁਭਾਅ ਇਕੋ ਜਿਹਾ ਨਹੀਂ ਹੋਇਆ ਕਰਦਾ, ਨਿੱਜ ਤੇ ਵਾਤਾਵਰਣ ਹਰ ਇਕ ਨੂੰ ਭਿੰਨ ਭਿੰਨ ਸੁਭਾਅ ਦਾ ਬਣਾ ਦੇਂਦੇ ਹਨ। ਇਹ ਹੀ ਹਾਲ ਮੀਸ਼ਾ ਦੀਆਂ ਕਵਿਤਾਵਾਂ ਦਾ ਹੈ। ਹਰ ਕਵਿਤਾ ਦਾ ਆਪਣਾ ਰੰਗ ਹੈ, ਆਪਣਾ ਰੂਪ ਤੇ ਆਪਣਾ ਹੀ ਸੁਭਾਅ ਹੈ। ਮੈਨੂੰ ਉਸ ਦੀਆਂ ਕੁਝ ਕਵਿਤਾਵਾਂ ਬਹੁਤ ਚੰਗੀਆਂ ਲਗੀਆਂ ਹਨ ਤੇ ਕੁਝ ਸਾਧਾਰਣ ਜਹੀਆਂ ਜਪੀਆਂ ਹਨ। ਉਸ ਦੀਆਂ ਕਵਿਤਾਵਾਂ ਬਾਰੇ ਨਿਰੀਖਣ ਤਾਂ ਕਿਸੇ ਲੰਮੇਰੇ ਲੇਖ 'ਚ ਦੇਰ ਨਾਲ ਕਰਾਂਗਾ। ਇਸ ਸਮੇਂ ਤਾਂ ਉਸ ਨੂੰ ਮੁਬਾਰਕਾ ਹੀ ਦੇਂਦਾ ਹਾਂ। ਪਿਛਲੇ ਕੁਝ ਸਾਲਾਂ ਪਿਛੋਂ ਇਹ ਪਹਿਲੀ ਵਾਰ ਹੈ ਕਿ ਸਾਹਿਤ ਅਕੈਡਮੀ ਦੇ ਇਨਾਮ ਉਪਰ ਰੌਲਾ ਨਹੀਂ ਪਿਆ ਤੇ ਪਗੜੀਆਂ ਨਹੀਂ ਉਛਾਲੀਆਂ ਗਈਆਂ। ਯਾਰ ਬੇਲੀ ਆਪਸ ਵਿਚ ਨਹੀਂ ਉਲਝੇ। ਇਸ ਦਾ ਇਕ ਕਾਰਨ ਸ਼ਾਇਦ ਮੀਸ਼ਾ ਦੀ ਹੱਸਮੁਖੀ ਸ਼ਖਸੀਅਤ ਵੀ ਹੈ, ਜਿਸ ਨੇ ਆਪਣੇ ਦੁਸ਼ਮਣ ਬਹੁਤ ਘੱਟ ਹੋਣ ਦਿਤੇ ਹਨ। ਇਸ ਪਖੋਂ ਉਸ ਨੂੰ ਇਕ ਕਾਮਯਾਬ ਕਲਮਕਾਰ ਆਖਿਆ ਜਾ ਸਕਦਾ ਹੈ।

ਰਣਧੀਰ ਸਿੰਘ ਬੇਦੀ

———

## ਮੀਸ਼ਾ-ਸਰਪਟ ਦੌੜਨ ਦੀ ਕਾਹਲ 'ਚ

ਉਹਦੀ ਸੋਹਬਤ, ਉਹਦੀ ਬੈਠਕ, ਉਹਦੇ ਹਾਸੇ ਤੇ ਓਹਦੀਆਂ ਯਾਰੀਆਂ ਤੋਂ ਪਰੇ ਇਕ ਉਜਾੜ ਹੈ ਜਿਹਦੀ ਬੁਕਲ ਵਿਚ ਬੈਠਾ ਇਸ ਜੱਗ ਤੋਂ ਲੁਕ-ਛਿਪ ਕੇ ਕਦੇ ਕਦੇ ਉਹ ਹਟਕੋਰੇ ਭਰ ਭਰ ਰੋਂਦਾ ਹੈ, ਹਿਚਕੀਆਂ ਨੂੰ ਪੀਂਦਾ ਦਰਿਆ ਬਣ ਵਹਿ ਤੁਰਦਾ ਹੈ। ਲੋਕਾਚਾਰੀ ਤੋਂ ਦੂਰ ਜਿਥੇ ਕਦੇ ਕੋਈ ਉਹਨੂੰ ਦੇਖ ਨਹੀਂ ਸਕਿਆ। ਉਹ ਉਹਨਾਂ ਦੌੜਾਕਾਂ ਵਿਚ ਸ਼ਾਮਲ ਨਹੀਂ ਹੋਇਆ ਜੋ ਪ੍ਰਾਪਤੀ ਤੋਂ ਪਹਿਲੇ ਸਾਰੇ ਪੂਰੇ ਹੋ ਹੰਭ ਗਏ ਹਨ ਤੇ ਜਾਂ ਉਹ ਉਹਨਾਂ ਵਿਚ ਸ਼ਾਮਲ ਹੋਇਆ ਹੈ ਜੋ ਕੁਰਸੀ ਤੇ ਬੈਠੇ ਨਿਰੰਤਰ ਸਰਪਟ ਦੌੜਣ ਦੀ ਕਾਹਲ ਵਿਚ ਹਨ।—'ਪ੍ਰਾਪਤੀ ਤੇ ਕੁਰਸੀ' ਗੁਜ਼ਾਰੇ ਜੋਗਾ ਸਭ ਕੁਝ ਹੈ... ਪਰ ਸ਼ੀਸ਼ਿਆਂ ਦੀਆਂ ਦੀਵਾਰਾਂ ਦੀ ਟੁਟ ਭੱਜ ਵਿਚ ਸ਼ਰੀਕ ਹੋਣਾ ਉਹਦਾ ਭਾਗ ਹੈ। —ਅਜ ਕਲ ਤਾਂ ਜੇ ਕੋਈ ਸਾਹ ਵੀ ਭਰਦਾ ਹੈ ਤਾਂ ਉਹਦੀ ਚਰਚਾ ਹਵੇਲੀਆਂ ਤੋਂ ਲੈ ਪਿੜਾਂ ਤਾਈਂ ਛਿੜਦੀ ਹੈ। ਜਿਵੇਂ ਅਕਸਰ ਹੋਇਆ ਹੀ ਕਰਦਾ ਹੈ ਉਹ ਦਿਲਜਾਮਾਂ ਦੇ ਸਰ ਵੀ ਨਾੜ੍ਹਾ ਹੈ ਤੇ ਸ਼ਿਕਰੇ ਯਾਰਾਂ ਸੰਗ ਬਦਨਾਮ ਵੀ ਹੋਇਆ ਹੈ ਪਰ ਉਹਦਾ ਸੰਖ ਵਰਗਾ ਆਪਾ ਕਲਸ ਦੀ ਤਰ੍ਹਾਂ ਸਿਖਰ ਤੇ ਚਮਕ ਰਿਹਾ ਹੈ। ਮੂੰਹ ਮੁਲਾਹਜ਼ਿਆਂ ਦੇ ਬੋਲੀਂ ਜੀਊਣਾ ਵੀ ਤਾਂ ਹਿਸੇ ਆ ਹੀ ਜਾਂਦਾ ਹੈ। ਤੇ ਬਨਾਉਟੀ ਹਾਸੇ ਫੁਲਕਾਰੀ ਓੜ ਕੇ ਤੁਰਨਾ ਤਾਂ ਹੁਣ ਸਾਡੇ ਤੁਹਾਡੇ ਸਭ ਦੇ ਹਿੱਸੇ ਦੀ ਗਲ ਬਣ ਗਈ ਹੈ। ਆਓ ਇਹਨਾਂ ਇਨਾਮਾਂ-ਕਰਾਮਾਂ ਦੀ ਗਾਥਾਂ ਨੂੰ ਮਿੱਧ ਕੇ ਉਹਦੀ 'ਚੀਕ ਬੁਲਬਲੀ' ਸੰਗ ਤੁਰੀਏ।

ਪ੍ਰੇਮ ਗੋਰਖੀ

———

## ਸਾਦਗੀ ਵਿਚ ਉੱਚੀ ਗੱਲ

ਸ੍ਰੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਮੀਸ਼ਾ ਜੀ ਦਾ ਲਿਖਿਆ 'ਸ਼ਹੀਦੀ-ਸੰਦੇਸ਼' ਮੈਂ ਜਦੋਂ ਪਹਿਲੀ ਵਾਰੀ ਗਾਇਆ ਤਾਂ ਉਸ ਵੇਲੇ ਦੇ ਮੁੱਖ ਮੰਤਰੀ ਗਿ. ਜ਼ੈਲ ਸਿੰਘ ਜੀ ਨੇ ਜਿਥੇ ਮੈਨੂੰ ਸਲਾਹਿਆ ਉਥੇ ਮੀਸ਼ਾ ਜੀ ਦੀ ਲੇਖਣੀ ਦੀ ਵੀ ਭਰੇ ਸਮਾਗਮ ਵਿਚ ਬੁਲਾ ਕੇ ਪ੍ਰਸ਼ੰਸਾ ਕੀਤੀ। ਉਸ ਦਿਨ ਤੋਂ ਬਾਦ ਮੇਰਾ ਮੀਸ਼ਾ ਜੀ ਦੀਆਂ ਰਚਨਾਵਾਂ ਨਾਲ ਕਾਫ਼ੀ ਲਗਾ ਹੋ ਗਿਆ ਹੈ।

ਮੈਂ ਆਪਣੀ ਇੰਗਲੈਂਡ, ਅਮਰੀਕਾ ਤੇ ਕੈਨੇਡਾ ਦੀ ਵਿਦੇਸ਼ ਯਾਤਰਾ ਦੇ ਦਰਮਿਆਨ ਇਨ੍ਹਾਂ ਦੀਆਂ ਗਜ਼ਲਾਂ ਗਾਈਆਂ ਜੋ ਲੋਕਾਂ ਵਿਚ ਕਾਫ਼ੀ ਮਕਬੂਲ ਹੋਈਆਂ ਹਨ।

ਕਈ ਸ਼ਖ਼ਸੀਅਤਾਂ ਕਿਸੇ ਪ੍ਰਸਿੱਧ ਅਦਾਰੇ ਨਾਲ ਸਬੰਧਤ ਹੋਣ ਕਾਰਨ ਸਭ ਕੁਝ ਹੁੰਦੀਆਂ ਹਨ ਪਰ ਉਸ ਦੇ ਬਗੈਰ ਨਿਜੀ ਤੌਰ ਤੇ ਬਹੁਤ ਘੱਟ ਜਾਂ ਕੁਝ ਵੀ ਨਹੀਂ। ਪਰ ਮੀਸ਼ਾ ਜੀ ਦੀ ਇਹ ਵਿਲੱਖਣਤਾ ਹੈ ਕਿ ਅਦਾਰੇ ਦੀ ਘਾਟ ਮੀਸ਼ਾ ਜੀ ਲਈ ਸ਼ਾਇਦ ਅਸੁਭਾਵਿਕ ਹੋਵੇ ਪਰ ਅਦਾਰੇ ਨੂੰ ਮੀਸ਼ਾ ਜੀ ਦੀ ਘਾਟ ਜ਼ਰੂਰ ਸੁਭਾਵਿਕ ਹੋਵੇਗੀ।

ਸਾਦਗੀ ਵਿਚ ਉੱਚੀ ਗੱਲ ਕਰ ਜਾਣੀ ਮੀਸ਼ਾ ਜੀ ਦੀ ਸ਼ਾਇਦ ਖ਼ਾਸ ਦੇਣ ਹੈ।

ਜਿਵੇਂ—

ਓਹਦਾ ਵੱਖਰਾ ਜੁਆਬ ਹਰ ਵਾਰੀ,  
ਮੇਰਾ ਓਹੀਓ ਸਵਾਲ ਹੁੰਦਾ ਹੈ।  
ਸ਼ਾਮ ਦੀ ਨਾਂ ਸਵੇਰ ਦੀ ਗੱਲ ਹੈ,  
ਵਕਤ ਦੇ ਹੇਰ ਫੇਰ ਦੀ ਗੱਲ ਹੈ।

ਰਫ਼ਪਾਲ ਸਿਂਘ 'ਪਾਲ'

———

ਜਦੋਂ ਵੀ ਮੈਂ ਮੀਸ਼ੇ ਨੂੰ ਟਾਈ ਲਾਈ ਫਿਰਦਾ ਵੇਖਦਾ ਹਾਂ, ਮੈਨੂੰ ਲਗਦਾ ਹੈ ਕਿ ਉਹ ਅਪਾਣੀ ਚੀਕ ਬੁਲਬੁਲੀ ਅਜੇ ਤਕ ਸੰਘ 'ਚ ਘੁਟੀ ਕਿਸੇ ਖੁਲ੍ਹੀ ਹਵਾਂ ਦੀ ਤਲਾਸ਼ ਵਿਚ ਹੈ। ਕਿਤੇ ਮਿਲੇ ਤੇ ਆਪਣਾ ਸਭ ਕੁਝ ਉਗਲ ਦੇਵੇਂ। ਸ਼ਾਇਦ ਮੀਸ਼ੇ ਨੂੰ ਸਾਹਿਤ ਅਕਾਡਮੀ ਦਾ ਇਨਾਮ ਆਪਣੀ ਇਸ ਚੀਕ ਬੁਲਬੁਲੀ ਰੋਕਣ ਲਈ ਹੀ ਮਿਲਿਆ ਹੈ।

ਪ੍ਰਕਾਸ਼

---

## ਵੱਡੀ ਘਾਲਣਾ

ਸਾਹਿਤਕ ਇਨਾਮਾਂ ਵਿਚ ਮੇਰਾ ਕਦੀ ਵਿਸ਼ਵਾਸ ਨਹੀਂ ਤੇ ਨਾ ਹੀ ਸਾਹਿਤਕ ਇਨਾਮਾਂ ਦੀ ਪ੍ਰਾਪਤੀ ਕਿਸੇ ਨੂੰ ਮਹਾਨ ਸਾਹਿਤਕਾਰ ਬਣਾਂਦੀ ਹੈ। ਸਾਡੇ ਦੇਸ਼ ਵਿਚ ਸਾਹਿਤਕ ਇਨਾਮ ਕਈ ਗੱਲਾਂ ਜਿਵੇਂ ਰਾਜਨੀਤਿਕ ਪ੍ਰਭਾਵ, ਧਾਰਮਿਕ ਪ੍ਰਭਾਵਾਂ ਨੂੰ ਮੁੱਖ ਰਖ ਕੇ ਦਿਤੇ ਜਾਂਦੇ ਹਨ। ਫੇਰ ਸਰਕਾਰੀ ਕਰਮਚਾਰੀ, ਜੋ ਵੀਹ ਪੰਜਾਹ ਰੁਪੈ ਦਾ ਹੋਰਾਂ ਨੂੰ ਲਾਭ ਪੁਚਾ ਸਕਦਾ ਹੋਵੇ ਉਹਦਾ, ਇਨਾਮ ਪ੍ਰਾਪਤ ਕਰ ਜਾਣਾ ਕੋਈ ਬਹੁਤੀ ਮਹੱਤਤਾ ਵਾਲੀ ਗਲ ਨਜ਼ਰ ਨਹੀਂ ਆਉਂਦੀ। ਹਾਂ ਪ੍ਰਚਾਰ ਜਿੰਨਾਂ ਮਰਜ਼ੀ ਹੈ ਕਰ ਲਿਆ ਜਾਵੇ ਕਰਵਾ ਲਿਆ ਜਾਵੇ, ਪਰ ਮੀਸ਼ਾ ਜੀ ਦੀ ਕਵਿਤਾ ਦੀ ਗਲ ਬਿਲਕੁਲ ਹੀ ਹੋਰ ਹੈ। ਮੀਸ਼ਾ ਜੀ ਦੀ ਕਵਿਤਾ ਇਕ ਦਮ ਆਧੁਨਿਕ ਕਵਿਤਾ ਹੈ। ਦਬੇ ਘੁਟੇ ਭਾਵਾਂ ਨੂੰ ਪ੍ਰਾਹੁਣਿਆਂ ਦੇ ਚਲੇ ਜਾਣ ਤੇ ਬੜੀ ਸਫਾਈ ਤੇ ਸਾਦਗੀ ਨਾਲ ਬਿਆਨ ਕਰਦੇ ਹਨ। ਇਹ ਇਹਨਾਂ ਦੀ ਕਵਿਤਾ ਦਾ ਬੜਾ ਵੱਡਾ ਗੁਣ ਹੈ। 'ਦਾਹਵਤ ਤੋਂ ਬਾਅਦ' ਦੀ ਕਵਿਤਾ ਵਿਚ ਆਪ ਅਪਣੇ ਵਿਚਾਰਾਂ ਨੂੰ ਇੰਝ ਪ੍ਰਗਟਾਉਂਦੇ ਹਨ:

'ਤੁਰ ਗਏ ਮਹਿਮਾਨ ਵੀ,
ਹੁਣ ਬੇਸ਼ਕ ਮੱਥੇ ਤਿਊੜੀ ਆਉਣ ਦਿਉ
ਸੁਣ ਕੇ ਚਗਲੇ ਹੋਏ ਲਤੀਫੇ, ਚੁਗਲੀਆਂ,
ਅੱਕ ਗਏ ਹੋਣੇ ਨੇ ਕੰਨ,
ਥੱਕ ਗਏ ਹੋਣੇ ਨੇ ਹੋਂਠ,
ਲਿੱਪਸਟਿੱਕ ਦੇ ਨਾਲ ਹੀ ਪੂੰਝ ਦੇਵੋ,
ਇਨ੍ਹਾਂ ਤੋਂ ਮੁਸਕਾਣ ਵੀ,
ਬਾਹਰ ਪੱਛਮ ਵਿਚ ਡਿੱਗਣ ਲੱਗਾ ਹੈ ਚੰਨ
ਸੌਂ ਜਉ ਹੁਣ,
ਰਾਤ ਕਾਫੀ ਹੋ ਗਈ ਹੈ ਜਾਨੇ ਮਨ'

ਆਪ ਰਾਜਨੀਤੀ ਦੇ ਬੰਧਨਾਂ ਤੋਂ ਮੁਕਤ ਹੀ ਰਹਿਣਾ ਚਾਹੁੰਦੇ ਹਨ। 'ਲੀਕ' ਵਿਚ ਦਸਦੇ ਹਨ:

ਜੋ ਸਮਝੇ ਮਹਿਰਮ ਦਿਲ ਦੇ ਸਨ,
ਹੁਣ ਜਦੋਂ ਕਦੋਂ ਵੀ ਮਿਲਦੇ ਹਨ
ਤਲਵਾਰ ਨਾਲ ਸੰਗੀਨ ਨਾਲ,
ਧਰਤੀ ਦੇ ਪਿੰਡੇ ਗੋਰੇ ਤੇ
ਖਿਚਦੇ ਨੇ ਲੀਕ ਬਰੀਕ ਜਹੀ,
ਦਸ ਭੇਦ ਆਪਣੇ ਖਾਸੇ ਦਾ
ਤੂੰ ਲੀਕੋਂ ਕਿਹੜੇ ਪਾਸੇ ਦਾ।
ਇਹ ਪੁੱਛਣ ਤੇ ਨਾ ਕੁਝ ਕਹਾਂ,
ਸੋਚੀਂ ਪੈ ਜਾਵਾਂ ਚੁਪ ਰਹਾਂ।

ਮੀਸ਼ਾ ਜੀ ਵਿਚ ਗੁਣ ਬਹੁਤੇ ਨੇ ਤੇ ਮੇਰੀ ਕਲਮ ਨਿਕੀ ਜਿਹੀ। ਸੋ ਇਹਨਾਂ ਸ਼ਬਦਾਂ ਨਾਲ ਮੈਂ ਮੀਸ਼ਾਂ ਜੀ ਨੂੰ ਹਾਰਦਿਕ ਵਧਾਈ ਦੇਂਦਾ ਹਾਂ ਕਿ ਉਹਨਾਂ ਨੇ ਬੜੀ ਘਾਲਣਾ ਪਿਛੋਂ ਇਹ ਪ੍ਰਾਪਤੀ ਕੀਤੀ ਹੈ ਤੇ ਪਹਿਲੀ ਘਾਲਣਾ ਨੂੰ ਸਿੱਧ ਕਰਨ ਲਈ ਹੁਣ ਬੜੀ ਘਾਲਣਾ ਘਾਲ ਰਹੇ ਹਨ।

—ਪ੍ਰੋ: ਬਲਬੀਰ ਸਿੰਘ

---

ਮੀਸ਼ੇ ਨੂੰ ਮੈਂ ਹਮੇਸ਼ਾਂ ਆਪਣੇ ਨਿਕੇ ਵੀਰੇ ਵਾਂਗ ਜਾਣਿਆ ਹੈ ਟੈਲੀਫੋਨ ਤੇ ਨਿਕੇ ਨਿਕੋਰੇ, ਮਿਲਣ ਤੇ ਝਿੜਕਾਂ ਤੇ ਹਰ ਮਿਲਣੀ ਤੇ ਸ਼ਿਕਵੇ ਗਿਲੇ ਨਿਕਲਦੇ ਪਰ ਹਰ ਵਾਰ ਜਦ ਵੀ ਉਸ ਦੀ ਕਵਿਤਾ ਸੁਣੀ ਹੈ ਉਹ ਨਿਕੇ ਤੋਂ ਹੋਰ ਵਡਾ ਹੋ ਗਿਆ ਜਾਪਦਾ ਹੈ ਤੇ ਉਹਦੀ ਕਵਿਤਾ ਵਿਚ ਡੂੰਘਆਈ ਤੇ ਪਕਿਆਈ ਵਧਦੀ ਜਾ ਰਹੀ ਹੈ। ਸ਼ਾਲਾ: ਉਸ ਦੀ ਕਵਿਤਾ ਹੋਰ ਸਿਖਰਾਂ ਨੂੰ ਛੁੰਹਦੀ ਚਲੀ ਜਾਵੇ ਤੇ ਕਵਿਤਾ ਦੇ ਖੇਤਰ ਵਿਚ ਉਸ ਦਾ ਨਾਂਅ ਉਚੇ ਤੋਂ ਉੱਚਾ ਹੁੰਦਾ ਜਾਵੇ।

ਉਰਮਿਲਾ ਅਨੰਦ

---

## ਨੱਪੀ ਘੁੱਟੀ ਰੂਹ

ਮੀਸ਼ਾ ਜੀ ਬਾਰੇ ਮੈਨੂੰ ਹਮੇਸ਼ਾਂ ਇੰਝ ਲਗਦਾ ਰਿਹਾ ਹੈ, ਜਿਵੇਂ ਉਹਨਾਂ ਅੰਦਰ ਉਹਨਾਂ ਦੇ ਪਿੰਡ ਦੇ 'ਨਦੂ ਛੜੇ' ਦੀ ਰੂਹ ਹਰ ਪਲ ਤਿਲਮਿਲਾਉਂਦੀ ਰਹਿੰਦੀ ਹੋਵੇ, ਜਿਸ ਨੂੰ ਪਿੰਡ ਨੇ 'ਇਕ ਦੋ ਚੀਕਾਂ ਮਾਰਨ ਦੀ ਖੁਲ੍ਹ ਦੇ ਛਡੀ ਸੀ।

ਪਰ ਮੀਸ਼ਾ ਜੀ ਹਮੇਸ਼ਾਂ ਆਪਣੇ ਆਲੋਚਕਾਂ ਵਲੋਂ ਮਿਲੇ 'ਧੀਮੇ ਬੋਲਾਂ ਵਾਲੇ ਸ਼ਾਇਰ' ਦੇ ਖਿਤਾਬ ਦੇ ਮੋਹ ਵਿਚ ਫਸੇ ਰਹੇ ਹਨ।

ਅਜੇ ਪਿਛਲੇ ਦਿਨੀਂ ਲਗਾ ਸੀ ਹੁਣ ਉਹਨਾਂ ਤੋਂ ਅਗਲੇ ਤਕ ਆਈ 'ਚੀਕ ਖੁਲਬਲੀ' ਹੋਰ ਦਬਦੀ ਨਹੀਂ ਜਾਏਗੀ ਤੇ ਉਹ ਆਪਣੇ ਗਲ ਪਈ ਨਕਟਾਈ ਲਾਹ ਕੇ ਪਰ੍ਹਾਂ ਮਾਰਨਗੇ ਤੇ ਜ਼ਿਹਨੀ ਗੁਲਾਮੀ ਦੇ ਮਾਹੌਲ ਤੇ ਬਾਗੀ ਹੋ ਕੇ ਕਿਸੇ ਗਾਂਧੀ ਬੁਤ ਤੋਂ ਸੋਟੀ ਲੈ ਕੇ ਕਿਸੇ ਉੱਚ ਬੈਂਚ ਤੇ ਜਾ ਖੜੋਣਗੇ ਤੇ ਆਪਣੇ ਅੰਦਰਲੇ 'ਨੰਦੂ ਛੜੇ' ਨੂੰ ਚੀਖਾਂ ਮਾਰਨ ਦੀ ਹੀ ਨਹੀਂ ਸਗੋਂ ਹਰ ਗਲ ਆਜ਼ਾਦੀ ਨਾਲ ਕਰਨ ਦੀ ਖੁਲ੍ਹ ਦੇ ਦੇਣਗੇ......।

ਪਰ ਜਾਪਦਾ ਹੈ 'ਧੀਮੇ ਬੋਲਾਂ ਵਾਲੇ ਸ਼ਾਇਰ' ਦਾ ਖਿਤਾਬ ਇਕ ਵਾਰ ਫਿਰ ਜਿੱਤ ਗਿਆ ਹੈ ਤੇ ਉਹਨਾਂ ਅੰਦਰਲੀ ਨੰਦੂ ਛੜੇ ਦੀ ਰੂਹ ਫਿਰ ਨੱਪੀ ਘੁੱਟੀ ਗਈ ......। ਕੱਦ ਤਕ ਲਈ...? ਸ਼ਾਇਦ...।

ਬਲਦੇਵ ਗਰੇਵਾਲ

## ਪ੍ਰਗਤੀਸ਼ੀਲ ਤੇ ਯਥਾਰਥਵਾਦੀ

ਪੰਜਾਬੀ ਸਾਹਿਤ ਅਕਾਡਮੀ ਦੁਆਰਾ ਸਨਮਾਨਤ ਕ੍ਰਿਤ "ਕੱਚ ਦੇ ਵਸਤਰ" ਦਾ ਲੇਖਕ ਸਰਦਾਰ ਐਸ. ਐਸ. ਮੀਸ਼ਾ ਸਮੇਂ-ਸਮੇਂ ਪ੍ਰਚਲਤ ਲਹਿਰਾਂ ਤੇ ਵਾਦਾਂ ਵਿਚ ਦੀ ਤੂਫਾਨੀ ਤਰ ਤੁਰਦਾ ਹੋਇਆ ਪ੍ਰਗਤੀਸ਼ੀਲ ਅਤੇ ਯਥਾਰਥਵਾਦੀ ਕਵੀ ਹੋ ਨਿਬੜਿਆ ਹੈ ਜਿਸ ਦੀਆਂ ਕਵਿਤਾਵਾਂ ਇਕ ਦਰਿਆਵੀ ਵੇਗ ਵਿਚ ਗਰੀਬ ਮਜ਼ਦੂਰ ਮੇਹਨਤਕਸ਼ ਲੋਕਾਂ ਦੀ ਜ਼ਿੰਦਗੀ ਦੇ ਸੱਚ ਅਤੇ ਯਥਾਰਤ ਨੂੰ ਪੇਸ਼ ਕਰਦੀਆਂ ਹਨ। ਜਿਸ ਦੀਆਂ ਕਵਿਤਾਵਾਂ ਧੁੰਦਲਾਪਨ ਤੇ ਅਸਪਸ਼ਟਤਾ ਤੋਂ ਦੂਰ ਰਹਿ ਕੇ ਜਨ ਸਧਾਰਨ ਦੀ ਜ਼ਿੰਦਗੀ ਤੇ ਪਾਠਕ ਦੀਆਂ ਲੋੜਾਂ ਨਾਲ ਬੱਝੀਆਂ ਹੋਈਆਂ ਹਨ : ਲੋੜੀਂਦੀ ਬੌਧਿਕਤਾ ਅਤੇ ਕਲਾਮਈ ਗਹਿਰਾਈ ਨੂੰ ਕਾਇਮ ਰੱਖਣਾ ਮੀਸ਼ਾ ਦਾ ਵਿਸ਼ੇਸ਼ ਕਾਵਿਕ ਗੁਣ ਹੈ।

(ਕਰਮ ਸਿੰਘ ਸਿੱਧੂ)
ਸੂਚਨਾ ਅਫਸਰ ਭਾਸ਼ਾ ਵਿਭਾਗ ਜਲੰਧਰ

## ਮੀਸ਼ਾ ਦੀ ਕਵਿਤਾ 'ਚ ਨਵੇਂ ਚਿੰਨ੍ਹ

ਸੋਹਨ ਸਿੰਘ ਮੀਸ਼ਾ ਉਹ ਕਵੀ ਹੈ, ਜੋ ਆਪਣੇ ਤੋਂ ਵਡੇਰੀ ਉਮਰ ਦੇ ਪ੍ਰਗਤੀਵਾਦੀ ਕਵੀਆਂ ਦੇ ਵਿਰਸੇ ਨੂੰ ਮੰਨਦਾ ਹੋਇਆ ਉਨ੍ਹਾਂ ਤੋਂ ਅਗੇਰੀ ਖੋਜ ਦੀ ਭਾਲ ਵਿਚ ਕੁਝ ਨਵੇਂ ਚਿੰਨ੍ਹ ਪਾਉਣ ਵਿਚ ਸਫਲ ਹੋਇਆ ਹੈ। ਉਸ ਦੀ ਕਵਿਤ ਦਾ ਰੂਪ ਪੁਰਾਤਨ ਲੈਅ ਤਾਲ ਨੂੰ ਕਾਇਮ ਰਖਦਾ ਹੋਇਆ ਵੀ ਖਿਲਰਵਾਂ ਹੈ ਪਰ ਫਿਰ ਵੀ ਅਜੋਕੀ ਅਕਵਿਤਾ ਦੀ ਸੀਮਾ ਨੂੰ ਨਹੀਂ ਛੂਹਦਾਂ। ਉਸ ਦੀ ਕਵਿਤਾ ਦਾ ਤੱਤ ਪਿਛਲੇ ਚਾਰ ਦਹਾਕਿਆਂ ਤੋਂ ਪ੍ਰਚਲਤ ਪ੍ਰਗਤੀਵਾਦੀ ਪਦਾਰਥਵਾਦੀ ਹੁੰਦਾ ਹੋਇਆਂ ਵੀ ਸਮੇਂ ਦੀਆਂ ਪ੍ਰੀਵਰਤਿਤ ਸਥਿਤੀਆਂ ਨੂੰ ਆਪਣੀ ਰਚਨਾ ਦੀ ਰੂਹ ਬਣਾ ਕੇ ਪ੍ਰਗਟਾਉਂਦਾ ਹੈ ਪਰ ਆਧੁਨਿਕ ਉਗਰਵਾਦੀ ਨਾਸਮਾਨਤਾ ਦੀ ਹਦ ਤਕ ਨਹੀਂ ਪਹੁੰਚਦਾ। ਉਹ ਕਵਿਤਾ ਅਤੇ ਗਜ਼ਲ ਦੋਹਾਂ ਵਿਚ ਪ੍ਰੋ: ਮੋਹਨ ਸਿੰਘ ਦਾ ਅਨੁਯਾਈ ਹੁੰਦਾ ਹੋਇਆ ਵੀ ਉਸ ਨਾਲੋਂ ਭਿੰਨ ਹੋਕੇ ਇਕ ਖੋਜੀ ਕਾਫ਼ਿਰ ਵਾਂਗ ਅਜੋਕੇ ਮਨੁਖ ਦੇ ਜੀਵਨ ਦੀ ਬਹੁਪਖੀ ਵਾਸਤਵਿਕ ਤਸਵੀਰ ਉਲੀਕਦਾ ਹੈ ਅਤੇ ਕੁਝ ਮੂਲ ਕਦਰਾਂ ਪ੍ਰਦਾਨ ਕਰਦਾ ਹੋਇਆ ਪੰਜਾਬੀ ਕਵਿਤਾ ਦਾ ਘੇਰਾ ਵਸੀਹ ਕਰਦਾ ਹੈ।

ਅਵਤਾਰ ਭਾਟੀਆ

## ਦਿਲ ਦੀ ਗੱਲ

'ਚੁਰਸਤਾ' ਤੋਂ 'ਦਸਤਕ' ਤਕ ਦਾ ਸਫਰ ਕਰਦਿਆਂ ਮੀਸ਼ਾ ਜੀ ਨੇ ਆਧੁਨਿਕ ਪੰਜਾਬੀ ਕਵਿਤਾ ਵਿਚ ਬੌਧਿਕਤਾ ਅਤੇ ਅਲੰਕਾਰ-ਮਈ ਸ਼ਬਦਾਂ ਦੀ ਭਰਮਾਰ ਲਿਆਂਦੀ। ਆਮ ਮਨੁੱਖ ਨੂੰ ਮੁਸੀਬਤਾਂ ਵਿਚ ਜਕੜਿਆ ਦਿਖਾ ਕੇ ਵੀ ਉਸ ਦੇ ਰਸ-ਕਸ ਬਿਆਨ ਕੀਤੇ ਹਨ।

'ਕੱਚ ਦੇ ਵਸਤਰ' ਵਿਚਲੀਆਂ ਕਵਿਤਾਵਾਂ ਵਿਚ ਮੀਸ਼ਾ ਜੀ ਦੀ ਖਿਆਲ ਉਡਾਰੀ ਮਨ ਨੂੰ ਟੁਬਦੀ ਹੈ। ਚੀਕ ਬੁਲਬੁਲੀ ਕਵਿਤਾ ਵਿਚ ਕਵੀ ਨੇ ਦਿਲ ਦੀ ਗੱਲ ਕਹਿਣ ਲਈ ਬਹੁਤ ਵਾਰ ਮਨ ਬਣਾਇਆ, ਪਰ ਹਰ ਵਾਰ ਹੀ ਦਿਲ ਦੀ ਗੱਲ ਸੰਘ ਵਿਚ ਆ ਕੇ ਦਬੀ ਗਈ ਹੈ, ਫਿਰ ਵੀ ਸਮਝਣ ਵਾਲੇ ਵਿਚਲੀ ਮਜ਼ਬੂਰੀ ਸਮਝ ਗਏ ਹਨ।

--ਜੰਗ ਬਹਾਦਰ ਸਿੰਘ ਘਈ ਐਮ. ਏ.
ਸੰਪਾਦਕ ਨਤੀਜਾ

## ਵਿਲੱਖਣ ਕਵੀ

ਬਾਵਾ ਬਲਵੰਤ ਡਾ: ਹਰਭਜਨ ਸਿੰਘ ਤੇ ਪੂਰਨ ਸਿੰਘ ਵਾਂਗ ਮੀਸ਼ਾ ਵੀ ਕਵਿਤਾ ਦੀ ਰਾਗਾਤਮਕਤਾ ਨੂੰ ਅੱਖੋਂ ਉਹਲੇ ਨਹੀਂ ਕਰਦਾ ਅਤੇ ਛੰਦ ਮੁਕਤ ਕਵਿਤਾ ਵਿਚ ਵੀ ਉਹ ਅੰਤਰੀਵ ਲੈਅ ਨੂੰ ਨਿਭਾਉਣ ਦੀ ਸਮਰਥਾ ਰਖਦਾ ਹੈ। ਮੀਸ਼ਾ ਅਖੌਤੀ ਅਲੰਕਾਰਾਂ ਦਾ ਪ੍ਰਯੋਗ ਨਹੀਂ ਕਰਦਾ। ਉਸ ਦੀ ਕਵਿਤਾ ਪੜ੍ਹਕੇ ਝਟਕਾ ਜਿਹਾ ਲਗਦਾ ਹੈ, ਤਲਖ ਸੱਚਾਈ ਦੇ ਰੂਬਰੂ ਹੋਣ ਦਾ ਝਟਕਾ। ਭਾਵੇਂ ਉਹ ਗੀਤ ਲਿਖੇ, ਭਾਵੇਂ

ਉਹ ਗ਼ਜ਼ਲ ਲਿਖੇ ਤੇ ਭਾਵੇਂ ਉਹ ਨਜ਼ਮਾਂ ਲਿਖੇ, ਉਹ ਰਾਗਾਤਮਕਤਾ ਦਾ ਤੇ ਲੈਅ ਦਾ ਪੱਲਾ ਨਹੀਂ ਛੱਡਦਾ। ਕਵਿਤਾ ਦੇ ਹਰ ਰੂਪ ਤੇ ਉਸਦੀ ਪਕੜ ਮੋਜ਼ਬੂਤ ਹੈ। ਉਸਦੀ ਕਵਿਤਾ ਵਿਚ ਸਾਦਗੀ ਹੈ, ਵਿਅੰਗ ਹੈ । ਇਕ ਤਰ੍ਹਾਂ ਨਵੀਨ ਪੰਜਾਬੀ ਕਵੀਆਂ ਦੀ ਪਹਿਲੀ ਕਤਾਰ ਵਿਚ ਖੜਾ ਹੋ ਜਾਂਦਾ ਹੈ ਅਤੇ ਅਗੇ ਵਿਕਾਸ ਦੀਆਂ ਪੌੜਾਂ ਨਾਪ ਰਿਹਾ ਹੈ। ਬਾਲਾ ! ਉਸਦੀ ਕਵਿਤਾ ਇਸੇ ਤਰ੍ਹਾਂ ਹੀ ਵਿਕਾਸ ਕਰਦੀ ਜਾਵੇ ।

ਮਹਿੰਦਰ ਭੱਟੀ
326-A, ਰੇਲਵੇ ਕਲੋਨੀ, ਜਲੰਧਰ

———

## ਸ਼ੁਭ ਸ਼ਗਨ

ਉਚਾਰ ਵਜੋਂ ਸਮੇਂ ਦੇ ਪੈਰਾਂ ਵਿਚ ਸੜਕਾਂ ਵਾਂਗ ਵਿਛਣ ਨਾਲੋਂ ਗੜਕਦੇ ਬੱਦਲਾਂ ਵਾਂਗ ਸਿਰਾਂ ਉਤੇ ਛਾਉਣ ਨੂੰ ਤਰਜੀਹ ਦੇਣ ਵਾਲਾ ਮੀਸ਼ਾ ਸਮੁੱਚੇ ਪੰਜਾਬੀ ਸਾਹਿਤ ਵਾਂਗੂ ਹੀ ਰਾਹ ਦੀ ਰੌਣਕ ਵਿਚ ਉਲਝ ਕੇ ਭੁੱਲ ਜਾਣ ਨੂੰ ਸਵੀਕਾਰਦਾ ਹੋਇਆ ਵੀ ਜਦੋਂ ਬਹੁਤਾ ਫੁੱਲਾਂ ਵਾਂਗ ਚੁਪ-ਚਾਪ ਸੁਨਣ ਮੁਸਕਰਾਉਣ ਦੇ ਵਿਅਕਤੀਗਤ ਸੁਭਾ ਦੇ ਪ੍ਰਮਾਣ ਵਜੋਂ ਪੁਰਸਕਾਰ ਨਾਲ ਲੱਦਿਆ ਗਿਆ ਤਾਂ ਮੈਨੂੰ ਕੋਈ ਹੈਰਾਨੀ ਨਹੀਂ ਹੋਈ । ਪੰਜਾਬੀ ਜਗਤ ਦੀਆਂ ਗਲੀਆਂ 'ਚ ਇਕ ਸੀਮਤ ਚਾਅ ਜ਼ਰੂਰ ਰੀਂਘਿਆ ਹੈ । ਸ਼ਾਇਦ ਦੁਪਹਿਰਾ ਟਿਕਿਆ ਹੋਣ ਕਰਕੇ । ਢਲਦੇ ਜਾਂ ਡੁੱਬਦੇ ਦਿਨਾਂ ਨੂੰ ਪੂਜਣ/ਸਨਮਾਨਣ ਦੀ ਰਸਮ ਟੁੱਟੀ ਹੈ—ਸ਼ੁਭ ਘੜੀ—ਸ਼ੁਭ ਸ਼ਗਨ।

ਲਖਵਿੰਦਰ ਜੌਹਲ

———

## ਰੁੱਖਾਂ ਦੀ ਗੱਲ

ਐਸ. ਐਸ. ਮੀਸ਼ਾ ਪੀਂਦਾ ਹੈ—ਜ਼ਰਖ਼ਿਆਂ ਸੋਚਾਂ ਤੇ ਜਲਵਿਆਂ ਦਾ ਮਿਸ਼ਰਨ । ਅੰਨ੍ਹੀ, ਰਾਤੇ ਚਰਾਗਾਂ ਦੀ ਭਾਲ ਕਰਦਾ ਉਹ ਚੁਰਸਤਿਆਂ ਵਿਚੋਂ ਹੁੰਦਾ ਹੋਇਆਂ ਦਸਤਕਾਂ ਦਿੰਦਾ ਚਿਹਨ ਦੇ ਸੰਘਣੇ ਰੁੱਖ ਹੇਠਾਂ ਬੈਠਾ, ਪ੍ਰਿਜ਼ਮ ਵਿਚੋਂ ਦੇਖਦਾ ਕਦੇ ਜੰਗਲ ਵਿਚ ਰਾਤਾਂ ਕਟਦਾ, ਸਵੇਰ ਦੇ ਸੁਪਨੇ ਲੈਂਦਾ, ਛੋਟੀਆਂ ਵੱਡੀਆਂ ਲੀਕਾਂ ਖਿਚਦਾ ਵਿਥਾਂ ਨੂੰ ਹੋਰ ਖੋਲ੍ਹਦਾ ਆ ਰਿਹਾ ਹੈ :—

ਕੁਝ ਉਮੀਦਾਂ ਚਮਗਿਦੜਾਂ ਦੇ ਵਾਂਗੂ
ਪੁਠੀਆਂ ਹੋ ਕੇ ਲਟਕਦੀਆਂ ਨੇ
ਕਦੀ ਕਦੀ ਖੰਭ ਫਟਕਦੀਆਂ ਨੇ।

ਸੋਚਾਂ ਦੇ ਜੰਗਲ ਚੋਂ ਹੋ ਕੇ ਬਾਜ਼ਾਰ ਵਿਚੋਂ ਲੰਘਦੀ ਭੁਖੀ ਪੀੜ ਦੇ ਜਲਵੇ ਮਾਣਦਾ ਹੈ। ਉਹ ਕਵੀ ਹੈ ਤੇ ਸਵੇਰ ਦੀ ਲਾਲੀ ਦੇ ਕੁਛੜ ਜਾ ਬੈਠਦਾ ਹੈ ਤੇ ਫਿਰ ਤਾਰਿਆਂ ਨਲ ਗੀਟੇ ਖੇਡਣ ਦੇ ਸੁਪਨੇ ਵੀ ਉਹ ਹੀ ਲੈਂਦਾ ਹੈ।

ਮੈਂ ਤਾਂ ਤਿਖਿਆ ਕੰਨਾਂ ਵਾਲਾ
ਰੰਗਹੀਣ ਕੱਚ ਦਾ ਟੁਕੜਾ ਹਾਂ
ਚਾਹੇ ਮੈਨੂੰ
ਪਥਰ ਤੇ ਪਟਕਾ ਕੇ ਮਾਰੋ
ਪੁਰਜ਼ਾ ਪੁਰਜ਼ਾ ਹੋ ਜਾਵਾਂਗਾ ।

ਤੇ ਢੇਰ ਚਿਰ ਬਾਦ ਜਦੋਂ ਉਹ 'ਚੀਕ ਬੁਲਬੁਲੀ' ਦੀ ਗਲ ਦਸਦਾ ਹੈ।

ਪਰ ਮੈਂ ਏਸ ਬੇ ਕਿਰਕ ਸ਼ਹਿਰ ਵਿਚ
ਕਿਨੇ ਚਿਰ ਤੋਂ ਆਪਣੇ ਅੰਦਰ
ਇਕ ਚੀਕ ਤੇ ਨਾਲ ਬੁਲਬਲੀ ਡਕੀ ਫਿਰਦਾਂ
ਚੁਪ ਚੁਪੀਤਾ ਇਕ ਖਲਬਲੀ ਚਕੀ ਫਿਰਦਾ।

ਤਾਂ ਇਹ ਯਕੀਨ ਬਝਦਾ ਹੈ ਕਿ ਮੀਸ਼ਾ ਸਾਡੇ ਲੋਕਾਂ ਦੀਆਂ ਭੀੜਾਂ ਤੋਂ ਵੱਖ ਨਹੀਂ ਹੋਣ ਲਗਾ। ਰੁਮਾਂਸਵਾਦ ਦੇ ਰੰਗ ਫਿਕੇ ਪੈਣ ਬਾਦ ਗੂਹੜੀ ਸਫੇਦੀ ਦੇ ਪੋਚੇ ਤੋਂ ਬਚਦਾ ਉਹ ਛੋਟੇ ਵੱਡੇ ਰੁਖਾਂ ਦੀ ਗਲ ਜਾਰੀ ਰਖ ਰਿਹਾ ਹੈ।

ਸਰਵਣ ਸਿੰਘ

———

## ਮੀਸਣਾ ਦੋਸਤ

ਪਿਛਲੇ ਦੋ ਦਹਾਕਿਆਂ ਤੋਂ ਪੰਜਾਬੀ ਕਵਿਤਾ ਵਿਚ ਆਏ ਭੂਚੱਮ ਵਿਚੋਂ ਜਿਨਾਂ ਕਿਸੇ ਝਰੀਟ ਦੇ ਸਹੀ-ਸਲਾਮਤ ਬਚ ਕੇ ਜੀਉਂਦੇ ਰਹਿਣਾ ਹੀ ਮੀਸ਼ੇ ਦੀ ਪ੍ਰਾਪਤੀ ਹੈ। ਅਜਿਹੇ ਮੌਕੇ ਤੇ ਉਸ ਸੰਬੰਧੀ ਭਾਵਕਤਾ ਤੋਂ ਮੁਕਤ ਹੋ ਕੇ ਨਹੀਂ ਲਿਖਿਆ ਜਾ ਸਕਦਾ, ਕਿਉਂਕਿ ਉਹ ਮੇਰਾ ਮੀਸਣਾ ਦੋਸਤ ਵੀ ਹੈ।

ਪ੍ਰੋ: ਅਵਤਾਰ ਜੌੜਾ
ਡੀ. ਏ. ਵੀ. ਕਾਲਜ ਦਸੂਹਾ

———

## ਸ: ਸ. ਮੀਸ਼ਾ

ਸੋਹਨ ਸਿੰਘ ਮੀਸ਼ਾ, ਜਿਵੇਂ ਇਸ ਦਾ ਤਖ਼ਲਸ ਮੀਸ਼ਾ ਕੁਝ ਅਜੀਬ ਜਿਹਾ ਲਗਦਾ ਏ ਉਵੇਂ ਹੀ ਇਹ ਸ਼ਾਇਰ ਆਮ ਮਨੁੱਖ ਨਹੀਂ। ਮੇਰਾ ਭਾਵ ਨਾਰਮਲ ਨਹੀਂ, ਬਲਕਿ ਐਬ-ਨਾਰਮਲ ਹੈ। ਜਮਾਂਦਰੂ ਕਵੀ ਏ ! ਦੁਨੀਆਂ ਤੇ ਆਇਆ ਹੀ ਕਵਿਤਾ ਰਚਣ ਲਈ ਹੈ। ਮੇਰਾ ਯਾਰ ਏ। ਪਿਛਲੇ ਦੋ ਦਹਾਕਿਆਂ ਤੋਂ। ਰੇਡੀਓ ਵਿਚ ਆਉਣ ਤੋਂ ਪਹਿਲਾਂ ਦਾ

ਤਖਣ ਢੰਗ ਇਸ ਦਾ ਆਪਣਾ ਆਪ ਉਲੀਕਿਆ ਹੋਇਆ ', ਨਕਲਚੂ ਨਹੀਂ ਤੇ ਦੂਜੀਆ ਪੈੜਾ ਤੇ ਚਲਣ ਦਾ ਆਦੀ ਹੀਂ। ਰੱਬ ਨੇ ਕਵਿਤਾ ਲਿਖਣ ਦੇ ਨਾਲ ਨਾਲ ਕਵਿਤਾ ੁਣਾਉਣ ਦਾ ਖੂਬਸੂਰਤ ਢੰਗ ਵੀ ਬਖਸ਼ਿਆ ਏ, ਜੋ ਸੋਨੇ ਤੇ ੁਹਾਗਾ ਏ। ਹਸਮੁਖ ਏ, ਪਰ ਗੰਭੀਰ ਵੀ ਅੰਤਾਂ ਦਾ। ਜਿਦ ਵਿਚ ਆ ਜਾਏ ਤਾਂ ਖਿਆਲਾਂ ਦੀਆਂ ਡੂੰਘਾਈਆਂ ਵਿਚ ਆਚ ਜਾਏ, ਮਹਿਫਲ ਵਿਚ ਹੱਸੇ ਤਾਂ ਕਹਿਕਹੇ ਲਾਂਦਾ ਨਾ ਕੇ। ਆਮ ਕਵੀਆਂ ਵਰਗੀਆਂ ਕਮਜ਼ੋਰੀਆਂ ਤੋਂ ਮੁਕਰਾ ਹੀਂ। ਸਾਰੀ ਕਾਇਨਾਤ ਦੇ ਹੁਸਨ ਨੂੰ ਕਲਾਵੇ ਵਿਚ ਲੈ ਣ ਦਾ ਚਾਹਵਾਨ ਮੀਸ਼ਾ, ਰੱਬ ਜਾਣੇ ਕਿਵੇਂ ਘਰ ਗ੍ਰਹਿਸਤੀ ਵਚ ਖੱਚਤ ਏ? ਸ਼ਾਇਦ ਇਹ ਮਿਜ਼ਿਜ਼ ਮੀਸ਼ਾ ਦਾ ਕਮਾਲ ! ਵਰਨਾ......ਹੰਕਾਰ, ਗ਼ਰੂਰ, ਆਕੜ ਛੁਕਾ ਹੀ ਨਹੀਂ ਸੇ ਨਾਲ ਪਿਆਰ ਨਹੀਂ। ਮੀਸ਼ਾ ਬਹੁਤ ਕੁਝ ਕਹਿਣਾ ਾਹੁੰਦਾ ਏ, ਲਿਖਣਾ ਚਾਹੁੰਦਾ ਏ ਪਰ ਸਰਕਾਰੀ ਨੌਕਰੀ ਵਿਚ ਾਇਦ ਅਸੀਂ ਉਸ ਕੋਲੋਂ ਉਹ ਕੁਝ ਨਾ ਸੁਣ ਸਕੀਏ, ਨਾ ੜ੍ਹ ਸਕੀਏ।

—ਹਰਬੰਸ ਸਿੰਘ ਖੁਰਾਣਾ

———

## ਵਡਤੱਣ ਦਾ ਪ੍ਰਮਾਣ

ਪੰਜਾਬੀ ਸਾਹਿਤ ਪ੍ਰੀਵਾਰ ਵਾਂਗ ਮੈਨੂੰ ਵੀ ਮੀਸ਼ਾ ਜੀ ਦੇ ਨਮਾਨਤ ਹੋਣ ਉਤੇ ਖੁਸ਼ੀ ਹੈ। "ਕੱਚ ਦੇ ਵਸਤਰ" ਨੂੰ ਾਹਿਤ ਅਕਾਦਮੀ ਵਲੋਂ ਇਨਾਮ ਮਿਲਣ ਉਤੇ ਇਹ ਪੁਸਤਕ ਾਂ ਜ਼ਰੂਰ ਸਭ ਦੀਆਂ ਨਜ਼ਰਾਂ ਵਿਚ ਚੜ੍ਹ ਜਾਏਗੀ ਪਰ ਮੀਸ਼ਾ ੀ ਦੀ ਸਖਸ਼ੀਅਤ ਨੂੰ ਸ਼ਾਇਦ ਕੋਈ ਫਰਕ ਨਹੀਂ ਪਵੇਗਾ। ਹ ਇਨਾਮ ਲੈਣ ਤੋਂ ਪਹਿਲਾਂ ਵੀ ਪੰਜਾਬੀ ਕਵਿਤਾ ਦੇ ਣੇ ਪਹਿਚਾਣੇ ਲੇਖਕ ਸਨ ਅਤੇ ਇਨਾਮ ਲੈਣ ਬਾਅਦ ਵੀ। ਨ੍ਹਾਂ ਦੀ ਸਾਹਿਤ ਨੂੰ ਦੇਣ ਵਿਚ ਕਿਸੇ ਕਿਸਮ ਦਾ ਚੰਗਾ ੜਾ ਪ੍ਰਭਾਵ ਨਹੀਂ ਪਵੇਗਾ। ਸਗੋਂ ਮੈਨੂੰ ਇਉਂ ਜਾਪਦਾ ਹੈ ਉਹ ਇਨਾਮ ਲੈਣ ਬਾਅਦ ਹੋਰ ਗੰਭੀਰ ਹੋ ਗਏ ਹਨ ਅਤੇ ਸਤਾਂ ਮਿਤਰਾਂ ਦੀ ਝੂਠੀ ਸੱਚੀ ਤਾਰੀਫ ਉਤੇ ਭਾਵੁਕ ਹੀਂ ਹੁੰਦੇ। ਆਮ ਪੰਜ ਹਜ਼ਾਰੀਆਂ ਵਾਂਗ ਉਨ੍ਹਾਂ ਆਪਣਾ ਚਾ ਆਪ ਕਰਵਾਉਣ ਦਾ ਯਤਨ ਨਹੀਂ ਕੀਤਾ—ਇਹ ਨ੍ਹਾਂ ਦੀ ਵਡਤਣ ਦਾ ਪ੍ਰਮਾਣ ਹੈ। ਜਵਾਨੀ ਦੀ ਉਮਰ ਵਿਚ ਇਨਾਮ ਪ੍ਰਾਪਤ ਕਰ ਲੈਣ ਵਾਲਾ ਇਹ ਸ਼ਾਇਰ ਇਕ ਲੰਬਾ ਹਿਤਕ ਜੀਵਨ ਜੀਵੇ—ਇਹੀ ਮੇਰੀ ਪ੍ਰਾਰਥਨਾ ਹੈ।

ਪ੍ਰੋ: ਹਿਰਦੇ ਜੀਤ ਸਿੰਘ ਭੋਗਲ

## ਮੀਸ਼ਾ ਅਤੇ ਸਹਿਤ ਆਕਾਦਮੀ ਇਨਾਮ

1977 ਦਾ ਸਾਹਿਤ ਅਕਾਦਮੀ ਇਨਾਮ ਨਵੀਂ ਪੀੜ੍ਹੀ ਦੇ ਸਿਰ ਕਢ ਕਵੀ ਸੋਹਣ ਸਿੰਘ ਮੀਸ਼ਾ ਨੂੰ ਉਸ ਦੇ ਕਾਵਿ ਸੰਗ੍ਰਹਿ 'ਕੱਚ ਦੇ ਵਸਤਰ' ਉਤੇ ਮਿਲਣ ਉਤੇ ਖੁਸ਼ੀ ਵੀ ਹੋਈ ਅਤੇ ਹੈਰਾਨੀ ਵੀ। ਖੁਸ਼ੀ ਇਸ ਕਰਕੇ ਕਿ ਪਿਛਲੇ ਸਾਲ ਦੇ ਰੌਲੇ ਰੱਪੇ ਤੋਂ ਤਾਂ ਇਹ ਕਿਆਸ ਲਾਉਣਾ ਵੀ ਫਜ਼ੂਲ ਸੀ ਕਿ ਮੀਸ਼ੇ ਵਰਗੇ ਸਾਊ ਸਾਹਿਤਕਾਰਾਂ ਚ ਵੀ ਸਾਹਿਤ ਅਕਾਦਮੀ ਇਨਾਮ ਮਿਲ ਸਕਦਾ ਹੈ। ਖੈਰ ! ਇਸ ਇਨਾਮ ਨੇ ਇਕ ਯੋਗ ਸਾਹਿਤਕਾਰ ਨੂੰ ਸਨਮਾਨ ਕੇ, ਪਿਛਲੇ ਸਾਲਾਂ ਦੇ ਇਨਾਮ ਕਰਕੇ ਪਏ ਰੌਲੇ ਰੱਪੇ ਨੂੰ ਵੀ ਸ਼ਾਂਤ ਕੀਤਾ ਹੈ।

ਮੀਸ਼ੇ ਦੀ ਕਵਿਤਾ ਸਮੇਂ ਦੇ ਹਾਣ ਦੀ ਹੈ। ਆਪਣੇ ਦਿਲ ਵਿਚ ਬਲ ਰਹੀ ਵਿਦਰੋਹ ਦੀ ਅਗ ਨੂੰ ਉਹ ਬੜੇ ਧੀਮੇ ਪਰ ਕਲਾਮਈ ਸ਼ਬਦਾਂ ਵਿਚ ਕਹਿਣਾ ਜਾਣਦਾ ਹੈ। ਮੀਸ਼ੇ ਦੀ ਕਲਾ ਦਾ ਵਿਕਾਸ ਉਦੋਂ ਹੋਇਆ, ਜਦੋਂ ਪ੍ਰੋ: ਮੋਹਣ ਸਿੰਘ ਅੰਮ੍ਰਿਤਾ ਪ੍ਰੀਤਮ ਦੇ ਪ੍ਰਭਾਵ ਹੇਠ ਪ੍ਰਗਤੀਵਾਦੀ, ਰੋਮਾਂਸਵਾਦੀ ਕਾਵਿਧਾਰਾ ਆਪਣੇ ਪਤਨ ਵਲ ਜਾ ਰਹੀ ਸੀ ਅਤੇ ਡਾ: ਜਸਵੀਰ ਸਿੰਘ ਆਹਲੂਵਾਲੀਆ ਅਤੇ ਕੁਝ ਹੋਰ ਕਵੀਆਂ ਦੇ ਪ੍ਰਭਾਵ ਹੇਠ ਪ੍ਰਯੋਗਵਾਦੀ ਕਾਵਿ ਧਾਰਾ ਵਿਕਾਸ ਦੇ ਕਦਮ ਪੁਟ ਰਹੀ ਸੀ। ਭਾਵੇਂ ਮੀਸ਼ਾ ਇਨ੍ਹਾਂ ਵਿਚੋਂ ਕਿਸੇ ਵੀ ਕਾਵਿ-ਧਾਰਾ ਨਾਲ ਬੱਝ ਨਾ ਸਕਿਆ, ਪਰ ਫਿਰ ਵੀ ਇਨ੍ਹਾਂ ਧਾਰਾਵਾਂ ਵਿਚ ਬੱਝੇ ਆਲੋਚਕਾਂ ਨੂੰ ਉਸ ਦੀ ਕਵਿਤਾ ਵਿਚ ਇਨ੍ਹਾਂ ਵਿਚੋਂ ਕਿਸੇ ਨਾ ਕਿਸੇ ਕਾਵਿ ਦੇ ਅੰਸ਼ ਦਿਸਦੇ ਰਹੇ ਮੀਸ਼ੇ ਦੀ ਕਵਿਤਾ ਦਾ ਆਪਣਾ ਵਿਲੱਖਣ ਪ੍ਰਭਾਵ ਹੈ। ਇਹੀ ਕਾਰਣ ਹੈ ਕਿ ਉਹ ਪੰਜਾਬੀ ਕਾਵਿ ਜਗਤ ਵਿਚ ਆਪਣੀ ਵਿਲੱਖਣ ਹੋਂਦ ਰਖਦਾ ਹੈ।

ਜੇ ਮੀਸ਼ਾ ਆਪਣੀ ਇਸ ਇਨਾਮ ਪ੍ਰਾਪਤੀ ਨੂੰ ਆਪਣਾ ਕਾਵਿ ਸਿਖਰ ਸਮਝਣ ਦੀ ਭੁਲ ਨਾ ਕਰ ਬੈਠੇ ਤਾਂ ਨਿਸ਼ਚੇ ਹੀ ਆਉਂਦੇ ਸਮੇਂ ਵਿਚ ਅਸੀਂ ਉਸ ਪਾਸੋਂ ਚੰਗੇਰੀਆਂ ਰਚਨਾਵਾਂ ਦੀ ਆਸ ਕਰ ਸਕਦੇ ਹਾਂ।

ਪ੍ਰਿੰ: ਹ: ਸ: ਭਾਟੀਆ

———

## ਲੋਕਾਂ ਦਾ ਪੱਖ

ਸੋਹਣ ਸਿੰਘ ਮੀਸ਼ਾ ਦੀਆਂ ਕਵਿਤਾਵਾਂ ਹੋਣ ਜਾਂ ਗਜ਼ਲਾਂ ਸਮਾਜ ਦੀ ਪੀੜ੍ਹਾ ਅਕਸਰ ਉਹਨਾਂ ਵਿਚ ਝਲਕਦੀ ਹੈ। ਸਮੁਚੇ ਤੌਰ ਤੇ ਲਈਏ ਤਾਂ ਦੰਭ ਤੇ ਵਿਅੰਗ। ਜੋਕਾਂ ਦਾ ਵਿਰੋਧ ਤੇ ਲੋਕਾਂ ਦਾ ਪੱਖ ਉਸਦੀਆਂ ਰਚਨਾਵਾਂ ਵਿਚ ਪ੍ਰਤੱਖ

ਲਿਸ਼ਕਦਾ ਹੈ। ਆਸਾਂ ਉਸ ਤੇ ਬਹੁਤ ਹਨ। ਮੰਜ਼ਲਾਂ ਵੀ ਤੈਹ ਕਰਨ ਲਈ ਅਜੇ ਬੜੀਆਂ ਪਈਆਂ ਹਨ। ਇਹ ਗਲ ਸਮਾਂ ਹੀ ਦਸੇਗਾ ਕਿ ਉਹ ਅਗਲਾ ਸਫ਼ਰ ਕਿਵੇਂ ਤੈਹ ਕਰਦਾ ਹੈ। ਸਮੇਂ ਦੀ ਚਣੌਤੀ ਉਹ ਆਪ ਇਉਂ ਗੁਣਗੁਨਾ ਰਿਹਾ ਹੈ :—

ਦਿਸ-ਹੱਦਿਆਂ ਤੇ ਗਹਿਰਾਂ ਚੜ੍ਹੀਆਂ,
ਕਹਿਰ ਦਾ ਝੱਖੜ ਝੁਲੇਗਾ।
ਜੇ ਨਾ ਝੁਕੇ ਤਾਂ,
ਟਟ ਜਾਣਗੇ ਲੰਮ-ਸਲੰਮੇ ਉੱਚੇ ਰੁੱਖ।

ਓਮਪ੍ਰਕਾਸ਼
ਜਨਰਲ ਸਕੱਤਰ
ਡਿਸਟਰਿਕਟ ਮੈਟਲ ਮਜ਼ਦੂਰ ਯੂਨੀਅਨ
ਜਲੰਧਰ

— — — —

## ਸੰਗੀਤ ਦੀ ਰੂਹ—ਮੀਸ਼ਾ

ਹਰ ਗਾਉਣ ਵਾਲਾ ਕਿਸੇ ਅਜਿਹੀ ਕਾਵਿ-ਰਚਨਾ ਦੀ ਤਲਾਸ਼ ਵਿਚ ਹੁੰਦਾ ਹੈ ਜਿਸ ਨਾਲ ਉਸ ਦੇ ਸੰਗੀਤ ਦੀਆਂ ਸੁਰਾਂ ਵਿਚ ਨਿਖਾਰ ਆ ਜਾਵੇ ਅਤੇ ਸਰੋਤਿਆਂ ਲਈ ਇਹ ਫੈਸਲਾ ਕਰਨਾ ਔਖਾ ਹੋ ਜਾਵੇ ਕਿ ਉਹ ਸੰਗੀਤਕਾਰ ਦੀ ਸ਼ਲਾਘਾ ਕਰਨ ਜਾਂ ਗੀਤਕਾਰ ਦੀ।ਇਹਤਲਾਸ਼ ਮੈਨੂੰ ਵੀ ਕਾਫ਼ੀ ਅਰਸੇ ਤੋਂ ਸੀ ਅਤੇ ਮੀਸ਼ਾ ਜੀ ਦੀਆਂ ਰਚਨਾਵਾਂ ਅਪਨਾ ਕੇ ਮੈਨੂੰ ਇੰਜ ਲਗਦਾ ਹੈ ਜਿਵੇਂ ਮੇਰੀ ਤਲਾਸ਼ ਪੂਰੀ ਹੋ ਗਈ ਹੋਵੇ।

ਗੁਰਦੀਪ ਸਾਜਨ

— — — —

## ਨਵੀਂ ਤੇ ਪੁਰਾਣੀ ਪੀੜ੍ਹੀ ਵਿਚਕਾਰ ਪੁਲ

ਸੋਹਣ ਸਿੰਘ ਮੀਸ਼ਾ ਦਾ ਆਧੁਨਿਕ ਪੀੜ੍ਹੀ ਦੇ ਕਵੀਆਂ ਵਿਚ ਵਿਸ਼ੇਸ਼ ਸਥਾਨ ਹੈ। ਉਸ ਦੀ ਕਵਿਤਾ ਦਾ ਸੁਰ ਆਧੁਨਿਕ ਤੇ ਬੌਧਿਕ ਹੈ ਸ਼ੈਲੀ ਵਿਚ ਪਰੰਪਰਾ ਅਤੇ ਨਵੀਨਤਾ ਦਾ ਮਿਸ਼ਰਤ ਰੰਗ ਹੈ। ਮਨੋਵਿਗਿਆਨਕ ਪ੍ਰਤੀਕ ਅਤੇ ਲੋਕ-ਕਾਵਿ-ਧਾਰਾ ਵਿਚੋਂ ਪ੍ਰਾਪਤ ਬਿੰਬ ਦੋਵੇਂ ਹੀ ਆਪਣੀ ਆਪਣੀ ਥਾਂ ਬਣਾਈ ਬੈਠੇ ਹਨ। ਮੀਸ਼ਾ ਨਵੀਂ ਅਤੇ ਪੁਰਾਣੀ ਪੀੜ੍ਹੀ ਵਿਚਕਾਰ ਪੁਲ ਦਾ ਕੰਮ ਕਰ ਰਿਹਾ ਹੈ। ਇਹ ਹੀ ਕਾਰਣ ਹੈ ਕਿ ਉਸ ਦੀ ਕਵਿਤਾ ਆਧੁਨਿਕ ਕਾਲੀਨ ਦੇ ਅਨੇਕ ਭਾਂਤੀ ਦੇ ਬੇਸੁਰੇ ਸ਼ੋਰ ਵਿਚ ਵੀ ਅਡੋਲ ਖੜੀ ਹੈ ਪਰ ਉਸ ਦਾ ਭਵਿਖ ਇਸ ਗਲ ਤੇ ਨਿਰਭਰ ਕਰਦਾ ਹੈ ਕਿ ਉਹ ਜਨਵਾਦੀ ਤਤਾਂ ਨੂੰ ਅਪਣਾਉਂਦਾ ਹੈ ਜਾਂ ਵਿਅਕਤੀਵਾਦੀ ਵਿਲੱਖਣਤਾ ਨੂੰ......।

ਪ੍ਰੋ: ਜੋਗਿੰਦਰ ਬਾਵਰਾ

## ਮੀਸ਼ਾ ਦੀ ਕਾਵਿ ਉਡਾਰੀ

ਅਧੁਨਿਕ ਕਾਲ ਦੇ ਨਵੀਂ ਪੀੜ੍ਹੀ ਦ ਕ ਵਿ ਲਿਖਾਰੀਆਂ ਵਿਚ ਸ੍ਰ: ਸੋਹਣ ਸਿੰਘ ਮੀਸ਼ਾ ਦਾ ਨਾ ਮਹੱਤਵਪੂਰਨ ਅਸਥਾਨ ਰਖਦਾ ਹੈ। ਮੀਸ਼ਾ ਜੀ ਨੇ ਕਵਿਤਾ ਦੇ ਮੂੰਹ ਮੁਹਾਂਦਰੇ ਨੂੰ ਨਿਖਾਰਿਆ, ਸ਼ਿੰਗਾਰਿਆ ਅਤੇ ਸੁਤੰਤਰਤਾ ਦੇ ਰਾਹ ਤੇ ਤੋਰਿਆ ਹੈ।

ਵਰਤਮਾਨ ਯੁਗ ਵਿਚ ਵਾਪਰ ਰਹੀਆਂ ਗੁੰਝਲਦਾਰ ਘਟਨਾਵਾਂ ਅਤੇ ਆਮ ਮਨੁੱਖ ਦੀਆਂ ਔਕੜਾਂ ਨੂੰ ਆਪਣੇ ਕਲਾਮਈ ਢੰਗ ਨਾਲ ਉਭਾਰਿਆ ਹੈ।

'ਕਚ ਦੇ ਵਸਤਰ' ਪੁਸਤਕ ਦੀਆਂ ਕਵਿਤਾਵਾਂ ਵਿਚ ਮੀਸ਼ਾ ਜੀ ਦੇ ਕੋਮਲ ਹਿਰਦੇ ਨੇ ਜ਼ਮਾਨੇ ਦੀਆਂ ਵਧੀਕੀਆਂ ਅਤੇ ਮਨੁੱਖਤਾ ਦੀ ਬੇਵਸੀ ਦਾ ਵਰਨਣ ਬੜੇ ਸੁਚੱਜੇ ਢੰਗ ਨਾਲ ਕੀਤਾ ਹੈ।

ਜੇ ਗਹੁ ਨਾਲ ਝਾਤੀ ਮਾਰੀਏ ਤਾਂ ਇਨ੍ਹਾਂ ਦੀਆਂ ਕਵਿਤਾਵਾਂ ਵਿਚੋਂ ਇੰਜ ਲਗਦਾ ਹੈ ਕਿ ਜਿਹੜੀ ਉਡਾਰੀ ਉਹ ਮਾਰਨਾ ਚਾਹੁੰਦੇ ਹਨ, ਨਹੀਂ ਮਾਰ ਸਕੇ। ਸ਼ਾਇਦ ਇਸ ਵਿਚ ਕੋਈ ਮਜਬੂਰੀ ਹੋਵੇ।

ਆਸ ਰਖ ਸਕਦੇ ਹਾਂ ਕਿ ਆਉਣ ਵਾਲੇ ਸਮੇਂ ਵਿਚ ਇਹ ਵਿਲਖਣ ਕਵੀ ਕਵਿਤਾ ਦੀਆਂ ਟੀਸੀਆਂ ਛੋਹੰਦਾ ਹੋਇਆ ਅਤੇ ਦੁਨਿਆਵੀ ਬੰਧਨਾਂ ਨੂੰ ਤੋੜਦਾ ਹੋਇਆ ਪੰਜਾਬੀ ਮਾਂ ਬੋਲੀ ਦੀ ਸੇਵਾ ਹੋਰ ਵਧੇਰੇ ਉਤਸ਼ਾਹ ਨਾਲ ਕਰਦਾ ਰਹੇਗਾ।

ਹਰਨਾਮ ਸਿੰਘ ਨਰੂਲਾ
ਐਮ. ਏ.
76 W. R. ਬਸਤੀ ਸ਼ੇਖ

— — — —

## ਵਿਦਰੋਹ ਦੀ ਭਾਵਨਾ

ਉਸ ਦੀ ਕਵਿਤਾ ਵਿਚ ਜਿੱਥੇ ਯਥਾਰਥ ਹੈ, ਨਵੀਨਤਾ ਹੈ. ਗੱਲ ਕਹਿਣ ਦੀ ਦਲੇਰੀ ਸਮਾਜਕ ਅਸੰਤੋਸ਼ ਤੇ ਵਿਦਰੋਹ ਦੀ ਭਾਵਨਾ ਨਜ਼ਰ ਆਉਂਦੀ ਹੈ, ਉੱਥ ਉਸ, ਦੀ ਕਵਿਤਾ ਵਿਚ ਕਲਾ ਪਰਦਰਸ਼ਨੀ, ਸੁਹਜ-ਸੁਆਦ ਤੇ ਵਿਦਵਤਾ ਦੀ ਛਾਪ ਵੀ ਨਜ਼ਰ ਆਉਂਦੀ ਹੈ।

ਕੌਮੀ ਸਹਿਤ ਅਕਾਡਮੀ ਨੇ ਜਿੱਥੇ ਮੀਸ਼ਾ ਜੀ ਨੂੰ "ਕੱਚ ਦੇ ਵਸਤਰ" ਉੱਤੇ 5100/= ਰੁ: ਦਾ ਇਨਾਮ ਦੇ ਕੇ ਸਨਮਾਨਿਆ ਹੈ, ਉੱਥੇ ਨੌਜਵਾਨ ਕਵੀਆਂ ਦੀ ਪੀੜ੍ਹੀ ਦੀ ਹੌਂਸਲਾ ਅਫ਼ਜ਼ਾਈ ਵੀ ਕੀਤੀ ਹੈ।

ਪ੍ਰੀਤਮ ਸਿੰਘ
ਮੋਤਾ ਸਿੰਘ ਨਗਰ ਜਲੰਧਰ

———

## —ਚੁੰਬਕ—

ਮੀਸ਼ਾ ਦਾ "ਕਚ ਦੇ ਵਸਤਰ" ਕੇਵਲ ਪੰਜਾਬੀ ਸਾਹਿਤ ਦਾ ਗਹਿਣਾ ਹੀ ਨਹੀਂ, ਇਸ ਗੱਲ ਦਾ ਸਬੂਤ ਵੀ ਹੈ ਕਿ ਉਸ ਦਾ ਕਲਮ ਉੱਤੇ ਕਿੰਨਾ ਕਾਬੂ ਹੈ। ਮੀਸ਼ਾ ਦੀਆਂ ਕਵਿਤਾਵਾਂ "ਵਿਥ", "ਫ਼ੁਰਰਾ" ਤੇ ਭੀੜ ਸਾਫ਼ ਦਸਦੀਆਂ ਹਨ ਕਿ ਉਹ ਗੱਲ ਦੀ ਡੂੰਘਾਈ ਤਕ ਜਾਂਦੇ ਹਨ ਤੇ ਸਾਫ਼ ਸ਼ਬਦਾਂ ਵਿਚ ਕਹਿ ਜਾਂਦੇ ਹਨ।

ਏਨਾ ਹੀ ਨਹੀਂ। ਇਹ ਤਾਂ ਸਾਡੇ ਵਰਗੇ ਪੰਜਾਬੀ ਸਾਹਿਤ ਤੋ ਅਣਜਾਣ ਨੂੰ ਏਨੇ ਜ਼ੋਰ ਨਾਲ ਖਿਚਦੀਆਂ ਹਨ ਜਿਵੇਂ ਚੁੰਬਕ ਲੋਹੇ ਨੂੰ ਆਪਣੇ ਵੱਲ ਖਿਚਦਾ ਹੈ।

ਇਰਵਿਨ ਖੰਨਾ
ਸੰਪਾਦਿਕ ਖੇਲ ਖੇਲ

———

## ਹੀਣਤਾ ਅਤੇ ਕਟਾਕਸ਼

ਮੀਸ਼ਾ ਜੀ ਦੇ ਜੀਵਨ, ਉਹਨਾਂ ਦੀ ਸ਼ਖਸੀਅਤ ਤੇ ਕਵਿਤਾ ਉੱਤੇ ਸਮੁੱਚੇ ਤੌਰ ਤੇ ਤਾਂ ਵਿਚਾਰ ਥਾਂ ਦੀ ਥੁੜੋਂ ਕਰਨ ਨਹੀਂ ਹੋ ਸਕਦੀ ਪਰ ਫੇਰ ਵੀ ਮੀਸ਼ਾ ਜੀ ਦੇ ਸਮਕਾਲੀ ਕਵੀਆਂ 'ਬਟਾਲਵੀ', ਹਸਰਤ', ਜਗਤਾਰ, 'ਬਾਹਲਵੀ' ਤੇ ਸੁਰਿੰਦਰ 'ਗਿੱਲ' ਆਦਿ 'ਚ ਉਹਨਾਂ ਦੀ ਥਾਂ ਨਵੇਕਲੀ ਤੇ ਨਿਖੜਵੀਂ ਹੈ ਕਿਉਂਕਿ ਮੀਸ਼ਾ ਜੀ ਦੇ ਕਾਵਿ ਸੰਗ੍ਰਹਿ 'ਚੁਰਸਤਾ', 'ਦਸਤਕ' ਤੇ 'ਕੱਚ ਦੇ ਵਸਤਰ' (ਇਸ ਕਾਵਿ ਸੰਗ੍ਰਹਿ ਨੂੰ ਹੀ ਸਾਹਿਤ ਅਕਾਡਮੀ ਦਾ ਪੁਰਸਕਾਰ ਮਿਲਣ ਦਾ ਮਾਣ ਪ੍ਰਾਪਤ ਹੈ)। ਮੈਂ ਸਮੁੱਚੇ ਤੌਰ ਤੇ ਪੜ੍ਹੇ, ਵਿਚਾਰੇ ਤੇ ਘੋਖ ਹਨ। ਮੀਸ਼ਾ ਜੀ ਦੀ ਕਵਿਤਾ ਦਾ ਨਿਖੜਵਾਂ ਗੁਣ ਉਸ ਦੀ ਯਥਾਰਥਕਤਾ ਹੈ ਭਾਵੇਂ ਉਹ ਅਗਰਗਾਮੀ ਵਿਚਾਰਾਂ ਦੇ ਹਾਮੀ ਹਨ। ਕਵੀ ਨਾ ਜਜ਼ਬਾਤੀ ਹੋਣ ਦਾ ਸਬੂਤ ਕਦੇ ਦੇਂਦਾ ਹੈ ਅਤੇ ਨਾ ਹੀ ਬਹੁਤ ਐਲਾਨ ਹੀ ਕਰਦਾ ਹੈ। ਧਰਤੀ ਉਤੇ ਕੋਈ ਸਵਰਗ ਉਤਾਰਨ ਦੀ ਵੀ ਕਾਹਲ ਤਾਂ ਨਹੀਂ ਕਰਦਾ। ਬੇਲੋੜੀ ਸ਼ਬਦ ਚਿਤ੍ਰਨ, ਸ਼ਿੰਗਾਰ ਬਨਾਵਟ ਤੇ ਟੋਢ ਮੋੜ ਤੋਂ ਦੂਰ ਹੈ ਜਿਵੇਂ 'ਮਿੱਟੀ ਦਾਂ ਪੁਤਲਾ' ਕਵਿਤਾ 'ਚ ਇਉਂ ਲਿਖਦੇ ਨੇ :—

"ਮੈਂ ਨਹੀਂ ਕਹਿੰਦਾ ਕਿ ਧਰਤੀ ਸੁਰਗ ਹੈ,
ਨਾ ਮੈਂ ਕਹਿੰਦਾ ਹਾਂ ਸੁਰਗ ਬਣ ਜਾਏਗੀ,
ਸੁਰਗ, ਅਸਲੀਅਤ ਨਹੀਂ, ਆਦਰਸ਼ ਹੈ,
ਅਸਲੀਅਤ ਆਦਰਸ਼ ਦਾ ਸੰਘਰਸ਼ ਹੈ,
ਬਸ ਇਹੋ ਸੰਘਰਸ਼ ਹੈ ਇਹ ਜ਼ਿੰਦਗੀ,
ਇਹ ਜੋ ਮਿਟੀ ਵਿਚ ਸ਼ੁਅਲਾ ਮਚਲਦਾ।

ਮਨੁੱਖੀ ਅਮੁਕ ਸੰਭਾਵਨਾਵਾਂ ਦਾ ਵਰਨਣ ਕਰਦਾ ਹੋਇਆ ਕਵੀ ਆਪਣੀਆਂ ਅੰਦਰਲੀਆਂ ਸੰਭਾਵਨਾਵਾਂ ਦੀ ਕ੍ਰਿਆ ਹੀਣਤਾ ਉੱਤੇ ਕਟਾਕਸ਼ ਕਰਦਾ ਹੋਇਆ ਪੁਨਰ ਜਾਗ ਰਤੀਆਂ ਦੀ ਦਸਤਕ ਦੇਂਦਾ ਹੈ।

—ਹਰਭਜਨ ਸਿੰਘ ਗਿੱਲ

———

## ਮੀਸ਼ਾ—ਗੰਭੀਰ ਕਵੀ

ਮੀਸ਼ਾ ਸਾਹਿਬ ਗੰਭੀਰ, ਆਤਮ ਵਿਸ਼ਵਾਸ ਰੱਖਣ ਵਾਲੇ ਅਤੇ ਸੁਹਿਰਦ ਕਵੀ ਹਨ। ਉਹਨਾਂ ਦੀ ਕਵਿਤਾ ਵਿਚ ਠਰ੍ਹੰਮਾ ਹੈ, ਇਕ ਸੰਗੀਤਕ ਚਾਲ ਹੈ ਅਤੇ ਸਭ ਤੋਂ ਵਧ ਕੇ ਇਕ ਖਾਸ ਕਿਸਮ ਦੇ ਬੌਧਿਕ ਵਿਚਾਰ ਅਤੇ ਲੈਯ ਹੈ। ਇਨ੍ਹਾਂ ਦਾ ਪਹਿਲਾ ਕਾਵਿ ਸੰਗ੍ਰਹਿ 'ਚੁਰਸਤਾ' 1961 ਵਿਚ ਛਪਿਆ ਅਤੇ ਉਸ ਸਮੇਂ ਚਲ ਰਹੀ ਪ੍ਰਯੋਗਵਾਦੀ ਧਾਰਾ ਦੇ ਉਹ ਪ੍ਰਮੁਖ ਕਵੀ ਸਾਬਤ ਹੋਏ। ਉਹਨਾਂ ਦੀ ਮੁਢਲੀ ਕਵਿਤਾ ਵਿਚ ਬੌਧਿਕਤਾ ਵਧੇਰੇ ਸੀ ਤੇ ਅਨੁਭਵ ਘਟ, ਸ਼ਬਦਾਂ ਦਾ ਜਾਲ ਵਧੇਰੇ ਸੀ ਤੇ ਭਾਵ ਡੂੰਘਾਈ ਘਟ। ਹੁਣ ਉਹ ਜੋ ਗਲ ਕਹਿੰਦੇ ਹਨ ਪੂਰੇ ਯਕੀਨ ਨਾਲ ਕਹਿੰਦੇ ਹਨ ਅਤੇ ਸੰਗੀਤ ਲੈਯ ਤੋਂ ਬਿਨਾਂ ਕਵਿਤਾ ਦੀ ਹਸਤੀ ਹੀ ਨਹੀਂ ਮੰਨਦੇ।

ਉਹਨਾਂ ਦਾ ਵਿਚਾਰ ਹੈ ਕਿ ਕਵਿਤਾ ਤੋਂ ਕਈ ਕੰਮ ਲਏ ਜਾ ਸਕਦੇ ਹਨ, ਸੰਘਰਸ਼ ਵਿਚ ਨਾਹਰੇ ਤੇ ਹਥਿਆਰ ਦਾ, ਮਾਨਸਿਕ ਕਸ਼ਟ ਵਿਚ ਆਪਣੇ ਆਪ ਨੂੰ ਧਰਵਾਸ ਦੇਣ ਦਾ ਅਤੇ ਸਮੁਚੇ ਤੌਰ ਤੇ ਮਨੁਖ ਦੀ ਦਸ਼ਾ ਤੇ ਦੁਰਦਸ਼ਾ ਸਮਝਣ ਦਾ। ਅਤੇ ਆਮ ਵਾਪਰਦੀਆਂ ਸਮਾਜਿਕ ਘਟਨਾਵਾਂ ਦਾ। ਉਹਨਾਂ ਨੇ ਆਪ ਜ਼ਿੰਦਗੀ ਦੀਆਂ ਆਮ ਚੀਜ਼ਾਂ ਨੂੰ ਬੜੇ ਸਧਾਰਨ ਤੇ ਵਧੀਆ ਢੰਗ ਨਾਲ ਆਪਣੀਆਂ ਕਵਿਤਾਵਾਂ ਵਿਚ ਬਿਆਨ ਕੀਤਾ ਹੈ ਜਿਵੇਂ ਉਹਨਾਂ ਦੇ ਕਾਵਿ ਸੰਗ੍ਰਹਿ 'ਚੁਰਸਤਾ' ਵਿਚ ਉਹਨਾਂ ਦੀ ਕਵਿਤਾ 'ਦਿਨ ਚੜ੍ਹਿਆ ਹੈ' ਵਿਚ ਉਹ ਦਿਨ ਦੇ ਚੜ੍ਹਣ ਦੀ ਕਿੰਨੀ ਸੋਹਣੀ ਤਸਵੀਰ ਸਾਡੇ ਸਾਹਮਣੇ ਪੇਸ਼ ਕਰਕੇ ਨਾਲ ਆਪਣਾ ਵਿਚਾਰ ਦਸਦੇ ਹਨ ਕਿ ਕਿਵੇਂ ਦਿਨ ਚੜ੍ਹਣ ਤੇ ਸਵੇਰ ਤੋਂ ਸਾਰੇ ਕੰਮ, ਕਾਰ, ਵਿਹਾਰ ਰੌਲਾ ਸ਼ੁਰੂ ਹੋ ਜਾਂਦਾ ਹੈ ਸਾਰਾ ਦਿਨ ਲੰਘ ਜਾਂਦਾ ਹੈ ਪਰ ਦਿਲ ਉਪਰ ਫਿਕਰਾਂ ਨੇ ਜਾਲ ਪਾਇਆ ਹੋਇਆ ਹੈ। ਜੇਕਰ ਕੋਈ ਰਾਹ ਜਾਂਦਿਆਂ ਵਾਕਫ ਹੱਸ ਕੇ ਪੁਛੇ ਤਾਂ ਉਸ ਨੂੰ ਅਗੋਂ ਹੱਸ ਕੇ ਜਵਾਬ ਦੇਣਾ ਕਿ "ਵਾਹਵਾ ਖੂਬ ਗੁਜ਼ਰ ਜਾਵੇ ਤਾਂ, ਹੋਰ ਕਿਸੇ ਨੇ ਕੀ ਲੈਣਾ ਹੈ।" ਪਰ ਹੁਣ ਜ਼ਿੰਦਗੀ ਵਿਚ ਇਕਲਾਪਨ ਜ਼ਿਆਦਾ ਆ ਗਿਆ ਹੈ ਅਤੇ ਦਿਨ ਕਟਣਾ ਮੁਸ਼ਕਲ ਹੈ। ਦਿਨ ਕਟਣਾ ਰਣ ਸਰ ਕਰਨਾ ਹੈ ?

ਦਿਨ ਚੜਣ ਵਕਤ ਦਾ ਚਿਤਰ ਇਉਂ ਹੈ ਕਿ ਰਾਤ ਜੋ ਨੂੰ ਬਿਜਲੀਆਂ ਸੜਕਾਂ ਤੇ ਜਗਦੀਆਂ ਹਨ ਉਹ ਦਿਨ ਚੜ੍ਹੇ ਸਗੀਤਫੇਰ ਦਿਨੇ ਅਸੀਸਾਂ ਦੇਣੀਆਂ ਸ਼ੁਰੂ ਕਰਦੇ ਹਨ। ਦਿਨੇਏ ਮਿਲਹੋਤ ਠਹੀ ਬੁ !ਨ ਰਾ ਣਾ ਜਾਂਦੀਆਂਹਨੂੰਠੰਡ ਵਿਚ ੲ ਰੇ ਭ੍ਰਿਚਵਘਰ ਅਗ ਬਲਣ ਾਲ ਧੂੰਆਂ ਧੁੰਦ ਵਿਚ ਸ਼ੁਰੂ ਹੋ ਜਾਂਦਾ ਹੈ। ਕੰਮ, ਕਾਜ ਸ਼ੁਰੂ ਹੋ ਜਾਂਦੇ ਹਨ ਅਤੇ ਬੱਚੇ ਆਪਣੇ ਨਿਕੇ ਨਿਕੇ ਬਸਤੇ ਲਈ ਸਕੂਲ ਚਲੇ ਜਾਂਦੇ ਹਨ।

ਕਮਲੇਸ਼
H. No. E S. 240 ਮਖਦੂਮਪੁਰਾ
ਜਲੰਧਰ

———

## ਇਕ ਵੱਡਾ ਕਵੀ ਪਰ ਵਡੇਰਾ ਮਨੁੱਖ,

ਮੀਸ਼ਾ ਕਵੀ ਨਾਲੋਂ ਮਨੁੱਖ ਵਧੇਰੇ ਹੈ। ਹਰ ਕੋਈ ਉਸਨੂੰ ਘਰ ਦੇ ਜੀਅ ਵਾਂਗ ਮਿਲ ਸਕਦਾ ਹੈ। ਉਹ ਹੋਰ ਬਹੁਤ ਸਾਰੇ (ਅਖਾਉਤੀ) ਕਵੀਆਂ ਅਤੇ ਲੇਖਕਾਂ ਵਾਂਗ ਅਪਹੁੰਚ ਨਹੀਂ। ਉਸਨੂੰ ਮਨੁੱਖੀ ਮਨ ਦੇ ਗੁਣਾਂ ਔਗੁਣਾਂ ਕਮਜ਼ੋਰੀਆਂ ਦਾ ਅਹਿਸਾਸ ਹੈ, ਜਿਸ ਕਾਰਨ ਉਹ ਹਰ ਦਿਲ ਵਿਚ ਡੂੰਘਾ ਲਹਿ ਜਾਂਦਾ ਹੈ। ਆਮ ਪਾਠਕ ਵੀ ਮੀਸ਼ੇ ਨੂੰ ਮਿਲਣ ਉਪਰੰਤ ਆਪਣੇ ਆਪ ਨੂੰ ਵੱਡਾ ਵੱਡਾ ਅਤੇ ਮਾਲਾ ਮਾਲ ਅਨੁਭਵ ਕਰਦਾ ਹੈ।

ਬਲਬੀਰ ਸਿੰਘ ਵਾਮੀ
ਐਮ. ਏ. ਐਮ. ਐੱਡ

———

## ਸਭਿਅਤਾ ਦਾ ਸ਼ੈਦਾਈ—ਮੀਸ਼ਾ

ਸਰਦਾਰ ਸ: ਸ: ਮੀਸ਼ਾ ਸੁੰਦਰ ਵਿਅਕਤਤਵ ਅਤੇ ਉਚਤਮ ਬੌਧਕ ਕਲਾ ਦਾ ਅਨੂਠਾ ਸੁਮੇਲ ਹੈ। ਅਗਾਂਹ-ਵਧੂ ਵਿਚਾਰਾਂ ਦਾ ਧਾਰਨੀ ਪੰਜਾਬੀ ਕਲਚਰ ਅਤੇ ਸਭਿਅਤਾ ਦਾ ਸ਼ੈਦਾਈ ਜਿਸ ਦਾ ਅੰਦਰਲਾ ਸਦਾ ਸੁਹਿਰਦਤਾ ਤੇ ਰੁਮਾਂਚ ਨਾਲ ਨਕੋ ਨੱਕ ਭਰਿਆ ਰਹਿੰਦਾ ਹੈ। ਸਹਿਤ ਅਕੈਡਮੀ ਦੇ ਅਵਾਰਡ ਦੀ ਪ੍ਰਾਪਤੀ ਇਸ ਦੀ ਕਵਿਤਾ ਦਾ ਵਰਤਮਾਨ ਉਚਤਮ ਪੜਾਅ ਹੈ। ਸਮਕਾਲੀ ਧਾਰਨਾਵਾਂ ਦਾ ਧਾਰਨੀ ਇਹ ਸਮੇਂ ਦੀ ਨਦੀ ਦੇ ਵੇਗ ਨਾਲ ਤੈਰਨ ਦੇ ਸਦਾ ਸਮਰਥ ਹੈ। ਬਲਕਿ ਜੇ ਇਹ ਕਥਨਿਆਂ ਜਾਵੇ ਕਿ ਵਰਤਮਾਨ ਅਗਾਂਹ-ਵਧੂ ਧਾਰਨਾਵਾਂ ਦੇ ਮੋਢੀ ਆਗੂਆਂ ਵਿਚੋਂ ਹੈ ਤਾਂ ਇਹ ਕੋਈ ਅਤਕਥਨੀ ਨਹੀਂ ਹੋਵੇਗੀ। ਬੌਧਿਕਤਾ ਨੂੰ ਛੰਦ ਬੱਧ ਸੁੰਦਰਤਾ ਤੋਂ ਉਚੇਰਾ ਸਮਝਦਾ ਹੈ ਅਤੇ ਅਜਿਹੀ ਵਿਚਾਰ

ਧਰਦਾ ਅਗਵਾਈਕਾਰ ਨਿਰਧਾਰਤ ਕੀਤਾ ਜਾ ਸਕਦਾ ਹੈ। ਇਨ ਦੇ ਸਨਮਾਨ ਸਮਾਰੋਹ ਦੇ ਸਬੰਧ ਵਿਚ ਛਪ ਰਹੇ ਇਸ ਕਤਾਬਚੇ ਵਿਚ ਉਸ ਦੀ ਸਮੂਚੀ ਵਿਸ਼ਾਲਤਾ ਦੀ ਸਮੀਖਿਆ ਸੰਭਵ ਨਹੀਂ ਹੈ ਪਰ ਪੰਛੀ ਨਿਗਾਹ ਨਾਲ ਤਕਿਆਂ ਉਸ ਦੀ ਵਡਿਆਈ ਤੇ ਪੰਜਾਬੀ ਸਾਹਿਤ ਨੂੰ ਦੇਣ ਦੀ ਸ਼ਲਾਘਾ ਕੀਤੇ ਬਿਨਾਂ ਰਿਹਾ ਨਹੀਂ ਜਾ ਸਕਦਾ ਹੈ।

ਹਰਭਜਨ ਸਿੰਘ ਤਰਨਤਾਰਨੀ

———

## ਮਿਠੀ ਮੁਸਕਾਣ

ਸੋਹਣ ਸਿੰਘ ਮੀਸ਼ਾ ਅਧੁਨਿਕ ਪੰਜਾਬੀ ਕਵਿਤਾ ਦਾ ਸ਼ਾਹ ਸਵਾਰ ਹੈ। ਕਵਿਤਾ ਦੇ ਨਾਲ ਉਸਦਾ ਨਾਮ ਇਸ ਤਰ੍ਹਾਂ ਰਚ-ਮਿਚ ਗਿਆ ਹੈ ਜਿਵੇਂ ਹੀਰ-ਰਾਂਝਾ, ਸੋਹਣੀ-ਮਹੀਂਵਾਲ ਜਾਂ ਸੱਸੀ-ਪੁੰਨੂੰ। ਮੀਸ਼ਾ ਜਦੋਂ ਬੋਲਦਾ ਹੈ ਤਾਂ ਇੰਜ ਜਾਪਦਾ ਹੈ ਜਿਵੇਂ ਕਵਿਤਾ ਕਹਿ ਰਿਹਾ ਹੋਵੇ, ਅਤੇ ਕਵਿਤਾ ਕਹਿ ਰਿਹਾ ਇੰਜ ਜਾਪਦਾ ਹੈ ਜਿਵੇਂ ਮਹਿਬੂਬਾ ਨਾਲ ਹੌਲੀ-ਹੌਲੀ ਗੱਲਾਂ ਕਰ ਰਿਹਾ ਹੋਵੇ। ਜਦੋਂ ਵੀ ਮਿਲੋ ਇਕ ਮਿਠੀ ਮੁਸਕਾਣ ਨਾਲ ਸਵਾਗਤ ਕਰੇਗਾ ਤੇ ਉਹ ਮੁਸਕਾਣ ਤੁਹਾਡੇ ਜੀਵਨ ਦਾ ਇਕ ਅਟੁਟ ਹਿੱਸਾ ਬਣ ਕੇ ਰਹਿ ਜਾਵੇਗੀ।

—ਗੁਰਬਖਸ਼ ਬਖਸ਼ੀ

———

## ਹੁਸੀਨ ਅਕਸ

ਗੁੜ ਅਤੇ ਸ਼ਾਇਰ ਦੋਹਵਾਂ ਵਿਚ ਇਕ ਚੀਜ਼ ਸਾਂਝੀ ਹੈ। ਇਹ ਕਿ ਗੁੜ ਨੂੰ ਚਾਹੇ ਕਿਸੇ ਪਾਸੇ ਤੋਂ ਖਾਧਾ ਜਾਏ ਉਹ ਮਿੱਠਾ ਹੁੰਦਾ ਹੈ ਅਤੇ ਸ਼ਾਇਰ ਨੂੰ ਚਾਹੇ ਕਿਸੇ ਪੱਖ ਤੋਂ ਦੇਖਿਆ ਜਾਏ, ਸ਼ਾਇਰ-ਸ਼ਾਇਰ ਹੀ ਹੁੰਦਾ ਹੈ। ਪਰ ਦੋਹਵਾਂ ਵਿਚ ਫ਼ਰਕ ਵੀ ਹੈ। ਇਹ ਕਿ ਗੁੜ ਜਿਥੇ ਮਿੱਠਾ ਹੁੰਦਾ ਹੈ ਉਥੇ ਸ਼ਾਇਰ ਸਿਰਫ਼ ਮਿੱਠਾ ਲਗਦਾ ਹੈ। ਪਤਾ ਨਹੀਂ ਉਹ ਜ਼ਿੰਦਗੀ ਦਾ ਕਿੰਨਾ ਜ਼ਹਿਰ ਹਜ਼ਮ ਕਰਦਾ ਹੈ ਅਤੇ ਫਿਰ ਜਦੋਂ ਆਪਣੇ ਅਹਿਸਾਸ ਨੂੰ ਸ਼ੇਅਰ ਦੀ ਜ਼ਬਾਨ ਵਿਚ ਪੇਸ਼ ਕਰਦਾ ਹੈ ਤਾਂ ਲੋਕ ਵਾਹਵਾ ਕਹਿ ਉਠਦੇ ਹਨ।

ਜਿਸ ਸ਼ਾਇਰ ਨੇ ਜ਼ਿੰਦਗੀ ਦਾ ਜਿੰਨਾ ਜ਼ਹਿਰ ਹਜ਼ਮ ਕੀਤਾ ਹੈ, ਜਿੰਨਾਂ ਜ਼ਿੰਦਗੀ ਨੂੰ ਨੇੜਿਉਂ ਤੱਕਿਆ ਹੈ ਤੇ ਜੀਵਿਆ ਹੈ ਉਨੀ ਹੀ ਉਸ ਦੀ ਸ਼ਾਇਰੀ ਪ੍ਰਭਾਵਸ਼ਾਲੀ ਹੋਵੇਗੀ। ਇਹੋ ਕਾਰਨ ਹੈ ਕਿ ਸੋਹਣ ਸਿੰਘ 'ਮੀਸ਼ਾ' ਦਾ ਕਲਾਮ ਦਿਲ ਦੇ ਤਾਰਾਂ ਨੂੰ ਝੰਜੋੜ ਕੇ ਰਖ ਦੇ ਦਾ ਹੈ ਅਤੇ ਮੀਸ਼ਾ ਜੀ ਨੇ ਜੋ ਕੁਝ ਕਿਹਾ ਹੈ ਦਿਲ ਦੀਆਂ ਡੂੰਘਾਨਾਂ ਤੋਂ ਕਿਹਾ ਹੈ। ਸੱਚ ਤਾਂ ਇਹ ਹੈ ਕਿ ਮੀਸ਼ਾ ਦੀ ਸ਼ਾਇਰੀ ਜ਼ਿਦਗੀ ਦੀਆਂ ਤਲਖੀਆਂ ਦਾ ਉਹ ਹੁਸੀਨ ਅਕਸ ਹੈ ਜੋ ਮਨੁੱਖੀ ਅਹਿ-ਸਾਸ ਵਿਚ ਭੁਚਾਲ ਦੀ ਹਾਲਤ ਪੈਦਾ ਕਰ ਦਿੰਦਾ ਹੈ। ਉਨ੍ਹਾਂ ਦੀ ਹਰ ਨਜ਼ਮ ਵਿਚ ਜ਼ਿੰਦਗੀ ਦੀ ਝਲਕ ਹੈ।

—ਸਤਿਆ ਨੰਦ 'ਸ਼ਾਕਰ'
'ਹਿੰਦਸਮਾਚਾਰ', ਜਲੰਧਰ।

———

# ਪੰਜਾਬੀ ਲੇਖਕ ਸਭਾ ਜਲੰਧਰ

ਪਿਆਰਾ ਸਿੰਘ ਭੋਗਲ

ਇਹ 1954 ਦੇ ਕਿਸੇ ਮਹੀਨੇ ਦੀ ਗੱਲ ਹੈ। ਮਹੀਨਾ ਤੇ ਤਾਰੀਖ ਯਾਦ ਨਹੀਂ। ਪ੍ਰੋ: ਮੋਹਨ ਸਿੰਘ 'ਪੰਜ ਦਰਿਆ" ਆਪਣੀ ਪ੍ਰਕਾਸ਼ਨ ਸੰਸਥਾ "ਹਿੰਦ ਪਬਲਿਸ਼ਰਜ਼" ਲੈ ਕੇ ਜਲੰਧਰ ਆ ਗਏ ਸਨ ਤੇ ਮਾਈ ਹੀਰਾਂ ਗੇਟ ਬਾਜ਼ਾਰ ਦੀ ਇਕ ਗੱਲੀ ਦੇ ਬੜੇ ਖੁਲ੍ਹੇ ਮਕਾਨ ਵਿਚ ਰਿਹਾਇਸ਼ ਅਖਤਿਆਰ ਕਰ ਚੁੱਕੇ ਸਨ। ਇਕ ਦਿਨ ਸੁਨੇਹਾ ਮਿਲਿਆ, ਉਨ੍ਹਾਂ ਦੇ ਘਰ ਸਥਾਨਕ ਪੰਜਾਬੀ ਲੇਖਕਾਂ ਦੀ ਮੀਟਿੰਗ ਹੈ। ਕੌਣ ਕੌਣ ਹਾਜ਼ਰ ਹੋਏ, ਪੂਰੀ ਸੂਚੀ ਯਾਦ ਨਹੀਂ। ਹਾਂ, ਇਹ ਬਿਲਕੁਲ ਠੀਕ ਯਾਦ ਹੈ ਕਿ ਗਿ: ਹੀਰਾ ਸਿੰਘ ਦਰਦ ਗਏ ਸਨ। ਗਿਆਨੀ ਹੀਰਾ ਸਿੰਘ ਦਰਦ 1925-26 ਦੀ ਅੰਮ੍ਰਿਤਸਰ ਵਿਚ ਬਣੀ "ਪੰਜਾਬੀ ਸਭਾ" ਦੇ ਮੋਢੀਆਂ ਵਿਚ ਸ਼ਾਮਲ ਸਨ। ਉਹ ਸਭਾ, ਜਿਸ ਵਿਚ ਮੌਲਾ ਬਖਸ਼ ਕੁਸ਼ਤਾ, ਲਾਲਾ ਧਨੀ ਰਾਮ ਚਾਤ੍ਰਿਕ, ਚਰਨ ਸਿੰਘ ਸ਼ਹੀਦ ਸ਼ਾਮਲ ਸਨ, ਪੰਜਾਬ ਵਿਚ ਪੰਜਾਬੀ ਲੇਖਕਾਂ ਦਾ ਪਹਿਲਾ ਸੰਗਠਨ ਸੀ, ਇਸ ਲਈ ਪੰਜਾਬ ਦੇ ਸਭਿਆਚਾਰਕ ਇਤਿਹਾਸ ਦਾ ਭਾਗ ਬਣ ਚੁੱਕੀ ਸੀ। ਇਸ ਲਈ ਗਿ. ਹੀਰਾ ਸਿੰਘ ਦਰਦ ਦੀ ਮੌਜੂਦਗੀ ਜਲੰਧਰ ਵਿਚ ਲੇਖਕਾਂ ਦੇ ਹੋ ਰਹੇ ਇਸ ਇਕੱਠ ਨੂੰ ਖਾਸ ਮਹੱਤਵ ਬਖਸ਼ਦੀ ਸੀ। ਉਸੇ ਦਿਨ ਫੈਸਲਾ ਹੋਇਆ ਕਿ ਜਲੰਧਰ ਦੇ ਲੇਖਕਾਂ ਦੀ ਪੰਜਾਬੀ ਲੇਖਕ ਸਭਾ ਬਣਾਈ ਜਾਏ, ਜਿਸ ਦੇ ਮੋਢੀ ਪ੍ਰਧਾਨ ਗਿ: ਹੀਰਾ ਸਿੰਘ ਦਰਦ ਤੇ ਮੋਢੀ ਜਨਰਲ ਸਕੱਤਰ ਪ੍ਰੋ: ਮੋਹਨ ਸਿੰਘ ਚੁਣੇ ਗਏ। ਇਸ ਪਹਿਲੀ ਇਕੱਤਰਤਾ ਵਿਚ ਤੇਰਾ ਸਿੰਘ ਚੰਨ, ਗੁਰਬਖਸ਼ ਸਿੰਘ ਬੰਨੋਆਣਾ, ਜਸਵੰਤ ਸਿੰਘ ਵਿਰਦੀ, ਮਹਿਰਮ ਯਾਰ, ਪ੍ਰੇਮ ਪ੍ਰਕਾਸ਼ ਖੰਨਵੀ, ਗਿ: ਭਜਨ ਸਿੰਘ ਤੇ ਕਈ ਹੋਰ ਨੌਜਵਾਨ ਲੇਖਕ ਸ਼ਾਮਲ ਹੋਏ ਸਨ। ਇਸ ਸਭਾ ਦੀਆਂ ਹਫਤਾਵਾਰੀ ਤੇ ਕਦੇ ਕਦੇ ਪੰਦਰਾਂ ਰੋਜ਼ਾ ਇਕੱਤਰਤਾਵਾਂ ਹੋਣ ਲਗੀਆਂ, ਜੋ ਆਮ ਤੌਰ ਤੇ ਫੁਲਵਾੜੀ ਕਾਲਜ ਅਤੇ ਯੂਨੀਵਰਸਲ ਕਾਲਜ ਵਿਚ ਹੁੰਦੀਆਂ।

ਇਕ ਸਾਲ ਦੇ ਅੰਦਰ-ਅੰਦਰ ਇਹ ਸਭਾ ਜਲੰਧਰ ਦੇ ਅਤੇ ਨੇੜੇ ਤੇੜੇ ਦੇ ਸਭ ਪੰਜਾਬੀ ਲੇਖਕਾਂ ਦਾ ਇਕ ਸਰਗਰਮ ਮੰਚ ਬਣ ਗਈ। ਕਹਾਣੀਆਂ, ਕਵਿਤਾਵਾਂ, ਲੇਖ ਪੜ੍ਹੇ ਜਾਂਦੇ ਤੇ ਉਨ੍ਹਾਂ ਉਤੇ ਆਲੋਚਨਾ ਹੁੰਦੀ। ਜੇ ਕੋਈ ਲੇਖਕ ਬਾਹਰੋਂ ਆ ਜਾਂਦੇ ਜਾਂ ਪੰਜਾਬੀ ਸਾਹਿਤ ਨਾਲ ਸੰਬੰਧਤ ਕੋਈ ਖਾਸ ਘਟਨਾ ਵਾਪਰ ਜਾਂਦੀ ਤਾਂ ਸਭਾ ਦੀ ਉਚੇਰੀ ਬੈਠਕ ਵੀ ਬੁਲਾਈ ਜਾਂਦੀ।

ਇਸੇ ਇਕ ਸਾਲ ਦੇ ਅੰਦਰ-ਅੰਦਰ ਦੋ ਖਾਸ ਨਿਰਨੇ ਵੀ ਲਏ ਗਏ—ਪੰਜਾਬੀ ਲੇਖਕਾਂ ਦੀ ਸਰਬ ਭਾਰਤੀ ਕਾਨਫਰੰਸ ਕੀਤੀ ਜਾਏ। ਕੇਂਦਰੀ ਪੰਜਾਬੀ ਲੇਖਕ ਸਭਾ ਸਥਾਪਤ ਕੀਤੀ ਜਾਏ, ਜਿਸ ਨਾਲ ਸਥਾਨਕ ਸਭਾਵਾਂ ਸੰਬੰਧਤ ਕੀਤੀਆਂ ਜਾਣ।

ਸੋ 1955 ਵਿਚ ਮਿਲਾਪ ਚੌਕ ਦੇ ਨੇੜੇ ਜਲੰਧਰ ਵਿਚ ਪਹਿਲੀ ਸਰਬ ਭਾਰਤ ਪੰਜਾਬੀ ਲੇਖਕ ਕਾਨਫ਼ਰੰਸ ਹੋਈ, ਜਿਸ ਵਿਚ ਕੁਝ ਹੋਰ ਦੇਸ਼ਾਂ ਦੇ ਲੇਖਕ ਵੀ ਸ਼ਾਮਲ ਹੋਏ। ਇਸੇ ਮੌਕੇ ਉਤੇ ਕੇਂਦਰੀ ਪੰਜਾਬੀ ਲੇਖਕ ਸਭਾ ਵੀ ਸੰਗਠਤ ਹੋਈ। ਇਹ ਕਾਨਫਰੰਸ ਜੇ ਮੈਂ ਭੁਲਦਾ ਨਹੀਂ ਤਾਂ ਸਤੰਬਰ ਜਾਂ ਅਕਤੂਬਰ ਵਿਚ ਹੋਈ।

ਇਸ ਤੋਂ ਪਿੱਛੋਂ ਲਗ-ਭਗ ਦਸ ਸਾਲ ਜਲੰਧਰ ਦੇਸ਼ ਭਰ ਦੇ ਪੰਜਾਬੀ ਲੇਖਕਾਂ ਦੀ ਰਾਜਧਾਨੀ ਬਣਿਆ ਰਿਹਾ। ਕਈ ਕਾਰਨਾਂ ਅਧੀਨ ਬਹੁਤ ਸਾਰੇ ਲੇਖਕ ਵੀ ਆਰਜ਼ੀ ਤੌਰ ਤੇ ਜਲੰਧਰ ਵਿਚ ਆ ਵਸੇ, ਜਿਵੇਂ ਕੁਲਵੰਤ ਸਿੰਘ ਵਿਰਕ, ਗੁਰਬਚਨ ਸਿੰਘ ਤਾਲਿਬ, ਅਵਤਾਰ ਸਿੰਘ ਆਜ਼ਾਦ, ਰੋਸ਼ਨ ਲਾਲ ਅਹੂਜਾ, ਸ: ਸ: ਅਮੋਲ, ਲੋਚਨ ਬਖਸ਼ੀ, ਸੁਰਜੀਤ ਸਿੰਘ ਸੇਠੀ, ਸ: ਸ: ਮੀਸ਼ਾ।

ਪੰਜਾਬੀ ਲੇਖਕ ਸਭਾ (ਸਥਾਨਕ) ਇਨ੍ਹਾਂ ਸਾਲਾਂ ਵਿਚ ਸਰਗਰਮ ਰਹੀ। ਹਰ ਸਾਲ ਮੈਂਬਰ ਨਵੇਂ ਸਿਰਿਉਂ ਭਰਤੀ ਕੀਤੇ ਜਾਂਦੇ ਤੇ ਅਹੁਦੇਦਾਰ ਨਵੇਂ ਸਿਰਿਉਂ ਚੁਣੇ ਜਾਂਦੇ। ਪੰਜਾਬੀ ਲੇਖਕ ਸਭਾ ਦੇ ਜੋ ਸੱਜਨ ਹੁਣ ਤਕ ਵਾਰੀ-ਵਾਰੀ ਪ੍ਰਧਾਨ ਬਣੇ, ਉਨ੍ਹਾਂ ਦੀ ਲੰਮੀ ਸੂਚੀ ਦਸ ਸਕਦੀ ਹੈ ਕਿ ਸਥਾਨਕ ਲੇਖਕਾਂ ਦੀ ਇਹ ਕਿੰਨੀ ਪ੍ਰਤੀਨਿਧ ਜਥੇਬੰਦੀ ਰਹੀ। ਮੁਢਲੇ ਪ੍ਰਧਾਨ ਗਿਆਨੀ ਹੀਰਾ ਸਿੰਘ ਦਰਦ ਤੋਂ ਬਾਅਦ ਅਵਤਾਰ ਸਿੰਘ ਆਜ਼ਾਦ ਕੁਲਵੰਤ ਸਿੰਘ ਵਿਰਕ, ਸੁਰਜੀਤ ਸਿੰਘ ਸੇਠੀ ਪਿਆਰਾ ਸਿੰਘ ਭੋਗਲ, ਰੋਸ਼ਨ ਲਾਲ ਅਹੂਜਾ ਇਸ ਦੇ ਪ੍ਰਧਾਨ ਬਣੇ। ਹੁਣ ਕਈ ਸਾਲ ਤੋਂ ਡਾ: ਰੋਸ਼ਨ ਲਾਲ ਅਹੂਜਾ ਪ੍ਰਧਾਨ ਹਨ। ਜਨਰਲ ਸਕੱਤਰਾਂ ਵਿਚ ਪ੍ਰੋ: ਮੋਹਨ ਸਿੰਘ ਤੋਂ ਬਾਅਦ ਪਿਆਰਾ ਸਿੰਘ ਭੋਗਲ, ਜਗਜੀਤ ਸਿੰਘ ਛਾਬੜਾ, ਮਹਿਰਮ ਯਾਰ, ਤੇਰਾ ਸਿੰਘ ਚੰਨ, ਗਿਆਨੀ ਭਜਨ ਸਿੰਘ, ਸੁਰਜੀਤ ਖੁਰਸ਼ੀਦੀ, ਅਵਤਾਰ ਸਿੰਘ ਭਾਟੀਆ ਆਦਿ ਕੰਮ ਕਰਦੇ ਰਹੇ। ਅੱਜ ਕਲ੍ਹ ਗੁਰਬਖਸ਼ ਸਿੰਘ ਬੰਨੋਆਣਾ ਜਨਰਲ ਸਕੱਤਰ ਤੇ ਜਗਦੀਸ਼ ਸਿੰਘ ਸੰਪਾਦਕ "ਵਰਿਆਮ" ਸਕੱਤਰ ਹਨ।

1965 ਤੋਂ ਉਪ੍ਰੰਤ ਕਈ ਸਾਲ ਲੇਖਕ ਸਭਾ ਸੁਸਤ ਹੋ ਗਈ, ਪਰ ਹੁਣ 1970 ਤੋਂ ਫੇਰ ਪਕੇ ਤੌਰ ਤੇ ਸਰਗਰਮ ਹੈ।

ਸਥਾਨਕ ਲੇਖਕ ਸਭਾ ਨੇ ਪੰਜਾਬੀ ਸਾਹਿਤ ਦੇ ਅਨੇਕਾਂ ਪੱਖਾਂ ਉੱਪਰ ਗੋਸ਼ਟੀਆਂ ਕਰਵਾਈਆਂ ਹਨ। ਲੇਖਕਾਂ ਨਾਲ ਸੰਬੰਧਤ ਮਸਲਿਆਂ ਉਤੇ ਵੇਲੇ ਸਿਰ ਆਵਾਜ਼ ਉੱਚੀ ਕੀਤੀ ਹੈ। ਪਿਛਲੇ ਮਹੀਨਿਆਂ ਵਿਚ ਸ: ਗੁਰਬਖਸ਼ ਸਿੰਘ ਪ੍ਰੀਤਲੜੀ ਅਤੇ ਪ੍ਰੋ: ਮੋਹਨ ਸਿੰਘ ਦੀ ਸਾਹਿਤ ਨੂੰ ਬਹੁ-ਮੁੱਲੀ ਦੇਣ ਦਾ ਮੁਲਾਂਕਣ ਕਰਨ ਲਈ ਚੰਗੀਆਂ ਸਫਲ ਬੈਠਕਾਂ ਕੀਤੀਆਂ ਹਨ।



9 ਜੂਨ ਨੂੰ ਉਘੇ ਪੰਜਾਬੀ ਕਵੀ ਸ: ਸ. ਸ. ਮੀਸ਼ਾ ਦਾ ਸਨਮਾਨ ਸਮਾਰੋਹ ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ਕੀਤਾ ਗਿਆ। ਇਸ ਸਮਾਗਮ ਦੀ ਇਕ ਤਸਵੀਰ ਖਬਿਓਂ : ਸ: ਸੁਰਜੀਤ ਸਿੰਘ ਮਿਨਹਾਸ ਚੇਅਰਮੈਨ ਇਮਪਰੂਵਮੈਂਟ ਟਰਸਟ ਜਲੰਧਰ. ਡਾ: ਰੋਸ਼ਨ ਲਾਲ ਆਹੂਜਾ ਪ੍ਰਧਾਨ ਪੰਜਾਬੀ ਲੇਖਕ ਸਭਾ ਜਲੰਧਰ, ਸ. ਸਾਧੂ ਸਿੰਘ ਹਮਦਰਦ ਮੁਖ ਸੰਪਾਦਕ ਅਜੀਤ, ਸ: ਸ. ਸ. ਮੀਸ਼ਾ, ਸ੍ਰੀਮਤੀ ਉਰਮਿਲਾ ਆਨੰਦ, ਕਾਮਰੇਡ ਜਗਜੀਤ ਸਿੰਘ ਆਨੰਦ ਐਮ. ਪੀ., ਸ. ਜੋਧ ਸਿੰਘ ਰਾਜੇਸ਼ਵਰੀ ਕਲਾ ਸੰਗਮ, ਸ: ਜਗਦੀਸ਼ ਸਿੰਘ ਸੰਪਾਦਕ ਵਰਿਆਮ ਅਤੇ ਸ: ਜੰਗ ਬਹਾਦਰ ਸਿੰਘ ਘਈ ਐਮ. ਏ।

## ਸਹਿਯੋਗ

16 ਜੂਨ ਨੂੰ ਸ੍ਰੀ ਭੈਣੀ ਸਾਹਿਬ ਵਿਚ ਸ: ਸਰੈਣ ਸਿੰਘ ਜੀ ਜਲੰਧਰ ਦੇ ਸਪੁਤਰ ਸ: ਨਿਰਮਲ ਸਿੰਘ ਦਾ ਆਨੰਦ ਕਾਰਜ ਬੀਬੀ ਕਮਲਜੀਤ ਕੌਰ ਸਪੁਤਰੀ ਸ: ਕਰਤਾਰ ਸਿੰਘ ਚੀਫ ਇਨਜੀਨਅਰ ਵਾਲਟਰ ਗੰਜ ਯੂ. ਪੀ. ਨਾਲ ਸਾਦੇ ਢੰਗ ਨਾਲ ਪੂਰਨ ਨਾਮਧਾਰੀ ਰੀਤੀ ਅਨੁਸਾਰ ਹੋਇਆ। ਸ: ਸਰੈਣ ਸਿੰਘ ਜੀ ਵਲੋਂ ਇਸ ਸਮੇਂ ਜਿਥੇ ਲੰਗਰ ਅਤੇ ਸਤਿਜੁਗ ਨੂੰ ਸਹਾਇਤਾ ਦਿਤੀ ਓਥੇ 'ਵਰਿਆਮ' ਨੂੰ ਵੀ ਇਕਵੰਜਾ ਰੁਪਏ ਭੇਟਾ ਕੀਤੇ।

ਇਸੇ ਸਮੇਂ ਹੀ ਸ: ਗੁਰਬਚਨ ਸਿੰਘ ਠੇਕੇਦਾਰ ਰਾਜੌਰੀ ਗਾਰਡਨ ਨਵੀਂ ਦਿਲੀ ਦੇ ਸਪੁਤਰ ਸ: ਸਤਿਨਾਮ ਸਿੰਘ ਦਾ ਆਨੰਦ ਕਾਰਜ ਸ: ਕਰਤਾਰ ਸਿੰਘ ਦੀ ਦੂਸਰੀ ਸਪੁਤਰੀ ਬੀਬੀ ਬਲਜੀਤ ਕੌਰ ਨਾਲ ਹੋਇਆ।

ਸ: ਗੁਰਬਚਨ ਸਿੰਘ ਜੀ ਵਲੋਂ ਵੀ ਇਸ ਸਮੇਂ ਲੰਗਰ ਅਤੇ ਸਤਿਜੁਗ ਤੋਂ ਇਲਾਵਾ 'ਵਰਿਆਮ ਨੂੰ ਇਕਵੰਜਾ ਰੁਪਏ ਦੀ ਸਹਾਇਤਾ ਦਿਤੀ ਗਈ।

ਧਨਵਾਦ।

Registered : P/JL—97 MONTHLY WARIAM July, 1978

Registered with the registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ। ਪ੍ਰਕਾਸ਼ਨ ਮਿਤੀ 29-6-1978